


ੴ ਸਤਿਗੁਰ ਪ੍ਰਸਾਦਿ



# ਇਕ ਸ਼ਹੀਦ ਦੀ ਦਾਸਤਾਨ
# ਇਹ ਸੀ ਚਾਚਾ ਈਸ਼ਰ ਸਿੰਘ

ਲੇਖਕ
ਪ੍ਰਿੰ. ਸੁਰਜੀਤ ਸਿੰਘ ਭਾਟੀਆ
9-ਫਰੈਂਡ ਕਾਲੋਨੀ
ਸਾਊਥ ਮਾਡਲ ਗ੍ਰਾਮ
ਲੁਧਿਆਣਾ

2000
ਗੁਰੂ ਨਾਨਕ ਦੇਵ ਮਿਸ਼ਨ ਲੜੀ 490

ਗੁਰੂ ਨਾਨਕ ਦੇਵ ਮਿਸ਼ਨ
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ
1-ਢਿੱਲੋਂ ਮਾਰਗ, ਪਟਿਆਲਾ।

ਭੇਟਾ 5/-

ਟ੍ਰੈਕਟ ਨੰ: 490 ਹੇਠ ਲਿਖਿਆਂ ਦੀ ਸਹਾਇਤਾ ਤੇ
ਸਹਿਯੋਗ ਨਾਲ ਛਾਪਿਆ ਗਿਆ ਹੈ

1. ਅਕਾਡਮੀ ਆਫ ਸਿੱਖ ਰਿਲੀਜਨ ਐਂਡ ਕਲਚਰ, ਪਟਿਆਲਾ
2. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
3. ਸ. ਨਰਿੰਦਰਪਾਲ ਸਿੰਘ, ਨਿਰਮਾਨ ਵਿਹਾਰ, ਨਵੀਂ ਦਿੱਲੀ।
4. ਸ. ਗੁਰਚਰਨ ਸਿੰਘ ਜੌਲੀ, ਮਹੀਮ, ਮੁੰਬਈ।
5. ਸ. ਜੁਗਿੰਦਰ ਸਿੰਘ ਤੇ ਸਰਦਾਰਨੀ ਹਰਜੀਤ ਕੌਰ, ਬੂਟਾ ਸਿੰਘ ਵਾਲਾ,ਪਟਿਆਲਾ।
6. ਸ. ਸੁਰਿੰਦਰਪਾਲ ਸਿੰਘ ਸੋਨੀ ਤੇ ਸਰਦਾਰਨੀ ਕਿਰਨ ਕੌਰ, ਸੁਨਹਿਰੀ ਬਾਗ, ਰੋਹਨੀ, ਨਵੀਂ ਦਿੱਲੀ।

## ਵਿਸ਼ੇਸ਼ ਬੇਨਤੀਆਂ

1. ਜੀਵਨ-ਪ੍ਰਯੰਤ ਮੈਂਬਰ ਬਣਕੇ ਇਹੋ ਜਹੇ ਟ੍ਰੈਕਟ ਸਦਾ ਪ੍ਰਾਪਤ ਕਰਨਾ ਨਿਸਚਿਤ ਕਰੋ।
2. ਇਹ ਜਾਂ ਹੋਰ ਅਜੇਹੇ ਟ੍ਰੈਕਟ ਗੁਰਪੁਰਬਾਂ ਸਮੇਂ ਗੁਰਮਤਿ ਪ੍ਰਚਾਰ ਲਈ ਅਤੇ ਸਕੂਲ-ਕਾਲਜਾਂ ਦੇ ਵਿਦਿਆਰਥੀਆਂ ਨੂੰ ਇਨਾਮ ਦੇ ਤੌਰ ਤੇ ਵੰਡੋ॥

ਅਜੇਹੇ ਕਾਰਜਾਂ ਲਈ ਵਿਸ਼ੇਸ਼ ਛੂਟ 33% ਤੱਕ ਦਿੱਤੀ ਜਾ ਸਕਦੀ ਹੈ।

### ਚੰਦਿਆਂ ਦੀ ਦਰ

ਭਾਰਤ

| | |
|---|---|
| ਵਾਰਸ਼ਿਕ | 35-00 |
| ਜੀਵਨ-ਪ੍ਰਯੰਤ | 350-00 |

ਵਿਦੇਸ਼

| | |
|---|---|
| ਜੀਵਨ ਪ੍ਰਯੰਤ | 1000-00 |

## ਇਕ ਸ਼ਹੀਦ ਦੀ ਦਾਸਤਾਨ

# *ਇਹ ਸੀ ਚਾਚਾ ਈਸ਼ਰ ਸਿੰਘ*

ਸਵੇਰੇ ਸਵੇਰੇ, ਮੂੰਹ ਹਨੇਰੇ ਜਦ ਅਸੀਂ ਬਿਸਤਰਿਆਂ ਵਿਚ ਬੈਠੇ ਪੜ੍ਹਾਈ ਵਿਚ ਰੁਝੇ ਹੁੰਦੇ ਤਾਂ ਗਲੀ ਵਿਚੋਂ ਉੱਚੀ ਸੁਰ ਵਿਚ ਗਾਉਂਦਿਆਂ ਇਹ ਆਵਾਜ਼ ਆਉਂਦੀ,"ਮਿੱਠੀ ਲੱਗਦੀ ਗੁਰਾਂ ਦੀ ਬਾਣੀ ਵੇਲੇ ਅੰਮ੍ਰਿਤ ਦੇ"। ਇਹ ਸਨ ਚਾਚਾ ਈਸ਼ਰ ਸਿੰਘ ਜੋ ਗੁਰਬਾਣੀ ਜਿਉਂਦੇ, ਗੁਰਬਾਣੀ ਨੂੰ ਹੱਡੀ ਹੰਢਾਉਂਦੇ ਤੇ ਗੁਰਬਾਣੀ ਦਾ ਸੁਨੇਹਾ ਦਿੰਦੇ ਹੋਏ, ਗੁਰਦੁਆਰਾ ਡੇਹਰਾ ਸਾਹਿਬ ਜਾਂਦੇ ਹੋਏ, ਸਾਡੇ ਘਰ ਅਗੋਂ ਲੰਘਦੇ। ਕਦੀ ਉਨ੍ਹਾਂ ਦੇ ਬੋਲ ਹੁੰਦੇ "ਨਾਮ ਮਿਲੇ ! ਨਾਮ ਮਿਲੇ ਤਾਂ ਜੀਵਾਂ ਨਾਨਕ ਨਾਮ ਮਿਲੇ"। ਇਸੇ ਤਰ੍ਹਾਂ ਜਦ ਅਕਸਰ ਦੁਪਹਿਰ ਨੂੰ ਦੁਕਾਨ ਤੋਂ ਘਰ, ਖਾਣਾ ਖਾਣ ਜਾਂਦੇ ਤਾਂ ਹਰ ਰੋਜ਼ ਵੱਖਰੀ ਤੁਕ ਉਨ੍ਹਾਂ ਦੇ ਮੂੰਹ ਉਤੇ ਹੁੰਦੀ। ਇੱਕ ਦਿਨ ਉਹ ਗਾ ਰਹੇ ਸਨ, "ਊੜਾ, ਐੜਾ, ਈੜੀ, ਸੱਸਾ, ਹਾਹਾ ਕਰ ਕੇ ਜਾਣੀ ਗੁਰੂ ਨਾਨਕ ਤੇਰੀ ਬਾਣੀ"। ਇਹ ਤੁਕ ਹੁਣ ਵੀ ਕਈ ਵਾਰੀ ਮੇਰੇ ਕੰਨਾਂ ਵਿਚ ਗੂੰਜਦੀ ਹੈ। ਕਿੰਨੀ ਵੱਡੀ ਸਚਾਈ ਸੀ ਉਨ੍ਹਾਂ ਦੇ ਇਸ ਬੋਲ ਵਿਚ। ਗੁਰਬਾਣੀ ਤੱਕ ਪਹੁੰਚ ਕੇਵਲ ਗੁਰਮੁਖੀ ਲਿਪੀ, ੳ, ਅ, ੲ, ਰਾਹੀਂ ਹੀ ਹੋ ਸਕਦੀ ਹੈ।

ਉੱਚਾ ਲੰਮਾ ਕੱਦ, ਭਰਵਾਂ ਸਰੀਰ, ਸਿਰ ਉੱਤੇ ਕਾਲੀ ਪੱਗ ਗੋਡਿਆਂ ਤੱਕ ਖੱਦਰ ਦਾ ਚਿੱਟਾ ਕੁਰਤਾ, ਤੇੜ ਗੋਡਿਆਂ ਤੱਕ ਸਫ਼ੈਦ ਖੱਦਰ ਦਾ ਰੇਬ ਕਛਹਿਰਾ, ਪਰਕਾਸ਼ ਕੀਤਾ ਹੋਇਆ ਲਹਿਰਾਂਦਾ ਦਾਹੜਾ, ਲਿਸ਼ ਲਿਸ਼ ਕਰਦਾ ਖਿੜਿਆ ਚਿਹਰਾ ਤੇ ਗਲ ਵਿੱਚ ਖਬਿਓਂ ਸੱਜੇ ਪਾਸੇ ਵੱਲ, ਕਾਲੇ ਗਾਤਰੇ ਨਾਲ ਲਟਕਦੀ ਕਿਰਪਾਨ ਪਹਿਣੀ, ਇਹ ਵੱਡੀਆਂ ਵੱਡੀਆਂ ਦਲਾਂਘਾ ਭਰਦੇ, ਗੁਰਬਾਣੀ ਦਾ ਸੁਨੇਹਾ ਦਿੰਦੇ, ਮੂੰਹ ਧਿਆਨ ਤੁਰੀ ਜਾਂਦੇ। ਸਿਆਲ ਵਿਚ ਬੰਦ ਗਲੇ ਵਾਲੀ ਊਨੀ ਸ਼ੇਰਵਾਨੀ ਤੇ ਚੂੜੀਦਾਰ ਪਾਜਾਮਾ ਪਹਿਨ ਲੈਂਦੇ। ਕਦੀ ਕਦੀ ਘਰ ਦੀ ਕੱਤੀ ਉੱਨ ਦੀ ਲੋਈ ਦੀ ਬੁੱਕਲ ਵੀ ਮਾਰ ਲੈਂਦੇ। ਗੁਰਦੁਆਰਾ ਡੇਹਰਾ ਸਾਹਿਬ ਜਾਂਦਿਆਂ,"ਪੰਧ ਜੁਲੰਧੜੀ ਲਾਲੀ" ਨਾਲ ਇਨ੍ਹਾਂ ਦਾ ਚਿਹਰਾ ਦਗ ਦਗ ਕਰਦਾ ਹੁੰਦਾ। ਅਕਸਰ ਜਦੋਂ ਅਸੀਂ, ਭੈਣਾਂ ਭਰਾ ਰਲ ਕੇ ਗੁਰਦੁਆਰਾ ਡੇਹਰਾ ਸਾਹਿਬ ਮੱਥਾ ਟੇਕਣ ਜਾਂਦੇ ਤਾਂ ਇਹ ਜੋੜਿਆਂ ਦੀ ਸੇਵਾ ਕਰਦੇ ਹੁੰਦੇ। ਸ. ਰਾਮ ਰੱਖਾ ਸਿੰਘ, ਸ਼ੇਰ ਸਿੰਘ ਤੇ ਸੋਹਣ ਸਿੰਘ, ਇਨ੍ਹਾਂ ਦੇ ਨਾਲ ਜੋੜਿਆਂ ਦੀ ਸੇਵਾ ਕਰਦੇ ਹੁੰਦੇ। ਸੇਵਾਦਾਰਾਂ ਦਾ ਇਹ ਜਥਾ, ਮੀਂਹ ਜਾਏ, ਝੱਖੜ ਜਾਏ, ਹਾੜ੍ਹ ਸਿਆਲ ਸਵੇਰ ਵੇਲੇ ਦੀ ਜੋੜਿਆਂ ਦੀ ਸੇਵਾ ਨਾ ਖੁਝਾਂਦਾ।

ਮੱਖਣ ਦੇ ਪੇੜੇ ਤੇ ਲੱਸੀ ਦੇ ਕੜੀ ਵਾਲੇ ਗਲਾਸ ਨਾਲ ਛਾਹ ਵੇਲਾ ਕਰਕੇ, ਮੁਛਹਿਰਿਆਂ ਉਤੇ ਹੱਥ ਫੇਰਦੇ ਇਹ ਸੈਦ ਮਿੱਠੇ ਬਾਜ਼ਾਰ ਵਿਚ, ਆਪਣੀ ਦੁਕਾਨ ਉਤੇ ਪਹੁੰਚ ਜਾਂਦੇ। ਦੁਕਾਨ ਉਤੇ ਹਬੀਂ ਆਟੇ ਦੀਆਂ ਧਾਰਨਾ ਤੋਲ ਕੇ, ਛਾਣ ਕੇ ਵੇਚਣ ਦੀ ਤਿੰਨ ਘੰਟੇ ਹਾਜ਼ਰੀ ਦੇਣ ਪਿਛੋਂ, ਇਹ ਫਿਰ ਗਿਆਰਾਂ ਵਜੇ ਡੇਹਰਾ ਸਾਹਿਬ ਵਿਚ ਲੰਗਰ ਦੀ ਸੇਵਾ

ਲਈ ਪਹੁੰਚ ਜਾਂਦੇ। ਭਾਵੇਂ ਉਨ੍ਹਾਂ ਦੇ ਬੋਲ ਵਿਚ ਸ਼ੇਰ ਵਰਗੀ ਗਰਜ ਸੀ, ਪਰ ਸੁਭਾਅ ਵਿਚ ਮਿਠਾਸ ਤੇ ਨੀਵੀਂ ਨਜ਼ਰ ਰਖਦੇ ਹੋਏ, ਹਰ ਕਿਸੇ ਨਾਲ ਉਸਦੇ ਔਖ ਸੌਖ ਵੇਲੇ ਸਾਥ ਦੇਣ ਨੂੰ ਤਿਆਰ ਰਹਿੰਦੇ ਸਨ। ਨਾਲ ਚੱਲਣ ਵਾਲੇ ਸੱਜਨ ਭਰਾ ਸਨ। ਬੜਾ ਖੜਕਾ ਸੀ ਉਨ੍ਹਾਂ ਦਾ ਆਹਰੇ ਬਾਹਰੇ ਵਿਚ। ਅਸੀਂ ਸਾਰੇ ਭੈਣਾਂ ਭਰਾ, ਚਾਚੇ ਤਾਇਆਂ ਦੇ ਸੱਤ ਅੱਠ ਬੱਚੇ, ਰਲਕੇ ਸਕੂਲੇ ਜਾਂਦੇ ਹੋਏ ਜਦ ਉਨ੍ਹਾਂ ਦੀ ਦੁਕਾਨ ਅਗੋਂ ਲੰਘਦੇ, ਤਾਂ ਬੜੇ ਚੇਤੰਨ ਹੁੰਦੇ ਕਿ ਚਾਚਾ ਜੀ ਦੁਕਾਨ ਉਤੇ ਬੈਠੇ ਹੋਏ ਹਨ ਤੇ ਅਸੀਂ ਉਨ੍ਹਾਂ ਦੀ ਨਜ਼ਰ ਹੇਠੋਂ ਲੰਘ ਰਹੇ ਹਾਂ। ਮਜਾਲ ਏ ਕਿ ਕਦੀ ਕਿਸੇ ਭੈਣ ਦੀ ਚੁੰਨੀ ਸਿਰ ਤੋਂ ਸਰਕ ਜਾਏ ਜਾਂ ਸਾਡੀ ਪਗੜੀ ਵਿਚੋਂ ਕੋਈ ਲਿਟ ਬਾਹਰ ਝਾਕਦੀ ਹੋਵੇ, ਜਾਂ ਕੋਈ ਲੜ ਪੂਰੀ ਤਰ੍ਹਾਂ ਨਾ ਟੁੰਗਿਆ ਹੋਵੇ। ਭਾਵੇਂ ਚਾਚਾ ਜੀ ਨੇ ਸਾਨੂੰ ਕਦੀ ਕੁਝ ਨਹੀਂ ਸੀ ਕਿਹਾ, ਪਰ ਸਕੂਲੇ ਵੀ ਸਾਨੂੰ "ਓਏ ਆਟੇ ਵਾਲਿਆ" ਕਹਿ ਕੇ ਤਾੜਿਆ ਜਾਂਦਾ। ਹਾਂ, ਇਨੇ ਰੋਅਬ ਤੇ ਦਬਦਬੇ ਵਾਲਾ ਚਾਚਾ ਈਸ਼ਰ ਸਿੰਘ, ਮੇਰੀ ਦਾਦੀ ਕੋਲੋਂ, ਜੋ ਉਨ੍ਹਾਂ ਦੀ ਮਾਸੀ ਲੱਗਦੀ ਸੀ, ਤੇ ਘਰਾਣੇ ਵਿਚ ਸਭ ਤੋਂ ਵੱਡੀ ਸੀ, ਬੜਾ ਖ਼ਮ ਖਾਂਦਾ ਸੀ। ਕਦੀ ਅਗੋਂ ਨਹੀਂ ਸੀ ਬੋਲਦਾ।

ਜੇ ਸਵੇਰੇ ਤਿੰਨ ਘੰਟੇ ਸੈਦ ਮਿਠੇ ਬਾਜ਼ਾਰ ਵਾਲੀ ਆਟੇ ਦੀ ਪ੍ਰਚੂਨ ਦੁਕਾਨ ਉਤੇ ਹਾਜ਼ਰੀ ਦਿੰਦੇ, ਤਾਂ ਸ਼ਾਮ ਨੂੰ ਪੰਜ ਵਜੇ ਤੋਂ ਨੌਂ ਵਜੇ ਤਕ, ਗੁਮਟੀ ਬਾਜ਼ਾਰ ਵਿਚ ਆਟੇ ਵਾਲੀ ਮਸ਼ੀਨ ਉਤੇ ਬੈਠਦੇ, ਜਿਥੇ ਛੇ ਸੱਤ ਹਿੰਦੂ, ਮੁਸਲਮਾਨ ਤੇ ਸਿਖ ਕਾਮੇ, ਇਨ੍ਹਾਂ ਦੀ ਨਿਗਰਾਨੀ ਹੇਠ, ਥੋਕ ਪੀਸਾਈ ਤੇ ਚੁੰਗਾਂ ਦਾ ਕੰਮ ਕਰਦੇ।

ਇਕ ਵਾਰੀ ਇਨ੍ਹਾਂ ਦਾ ਛੋਟਾ ਲੜਕਾ, ਕੁਲਦੀਪ ਸਿੰਘ, ਜੋ ਅਜੇ ਚਾਰ ਕੁ ਸਾਲ ਦਾ ਸੀ, ਅਤੇ ਬਹੁਤ ਸੁਣੱਖਾ, ਖੁਭੂਲਾ ਤੇ ਲਾਡਲਾ ਸੀ, ਇਨ੍ਹਾਂ ਦਾ ਬੜਾ ਦੁਲਾਰਾ ਸੀ, ਉਸ ਦੇ ਸਿਰ ਵਿਚ ਫੋੜਾ ਨਿਕਲ ਆਇਆ। ਬੱਚਾ ਬੁਖਾਰ ਨਾਲ ਵੀ ਨਿਢਾਲ ਸੀ। ਇਹ ਬੱਚੇ ਨੂੰ ਚੁੱਕ ਕੇ ਆਪਣੇ ਬਚਪਣ ਦੇ ਦੋਸਤ ਡਾ. ਪੰਨਾ ਲਾਲ ਦੇ ਦਵਾਈ ਖਾਨੇ ਲੈ ਗਏ। ਡਾਕਟਰ ਨੇ ਚੀਰਾ ਦੇਣ ਲਈ ਫੋੜੇ ਦੇ ਦੁਆਲਿਓਂ ਵਾਲ ਕੱਟਣ ਲਈ, ਅਜੇ ਕੈਂਚੀ ਫੜੀ ਹੀ ਸੀ ਕਿ ਚਾਚਾ ਜੀ ਗਰਜ ਉਠੇ,"ਓਏ ਪੰਨਿਆ! ਇਹ ਕੀ ਕਰਨ ਲਗੈਂ?" ਉਸ ਕਿਹਾ,"ਭਰਾ, ਫੋੜੇ ਨੂੰ ਚੀਰਾ ਦੇਣ ਲਈ, ਇਸ ਦੇ ਦੁਆਲਿਓਂ ਵਾਲ ਤਾਂ ਕੱਟਣੇ ਹੀ ਪੈਣੇ ਨੇ, ਨਹੀਂ ਤਾਂ ਫੋੜਾ ਸਾਫ਼ ਨਹੀਂ ਹੋਣਾ। ਅੱਗੇ ਹੀ ਬਹੁਤ ਵਧਿਆ ਹੋਇਆ ਹੈ।" ਇਹ ਫਿਰ ਬੋਲੇ,"ਮੁੰਡਾ ਮਰਦਾ ਏ ਤਾਂ ਮਰ ਜਾਏ, ਮੈਂ ਕੇਸਾਂ ਨੂੰ ਨਹੀਓਂ ਕੱਟਣ ਦੇਣਾ।" ਇਹ ਕਹਿ ਕੇ ਕੁਲਦੀਪ ਨੂੰ ਚੁੱਕ ਕੇ ਘਰ ਲੈ ਆਏ। ਫੋੜਾਂ ਤਾਂ ਕੁਝ ਦਿਨਾਂ ਪਿਛੋਂ ਵੱਲ ਹੋ ਗਿਆ, ਪਰ ਇਹ ਲੜਕਾ ਤਿੰਨ ਚਾਰ ਮਹੀਨੇ ਪਿਛੋਂ ਪੂਰਾ ਹੋ ਗਿਆ। ਜਦ ਉਸ ਨੂੰ ਸਸਕਾਰ ਲਈ ਲਿਜਾ ਰਹੇ ਸਨ, ਤਾਂ ਚਾਚਾ ਜੀ ਬੜੇ ਅਡੋਲ, ਅਰਥੀ ਦੇ ਨਾਲ ਨਾਲ ਚਲਦੇ ਹੋਏ, ਸਭ ਨੂੰ ਅਖਵਾ ਰਹੇ ਸਨ, "ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ!!" ਉਹ ਇਸ ਤਰ੍ਹਾਂ ਚੱਲੀ ਜਾ ਰਹੇ ਸਨ ਜਿਵੇਂ ਵਾਹਿਗੁਰੂ ਦੀ ਅਮਾਨਤ ਉਸ ਨੂੰ ਸੌਂਪਣ ਜਾ ਰਹੇ ਹੋਣ।

ਇਸੇ ਤਰ੍ਹਾਂ ਹੀ ਅਡੋਲ ਸਹਿਜ ਵਿਚ ਮੈਂ ਚਾਚਾ ਜੀ ਨੂੰ ਕੁਝ ਸਾਲ ਪਹਿਲਾਂ, ਉਸ ਸਮੇਂ ਦੇਖਿਆ ਸੀ, ਜਦ ਮੇਰੇ ਪਿਤਾ ਜੀ ਦੀ ਮੌਤ ਵੇਲੇ, ਉਨ੍ਹਾਂ ਦੀ ਅੰਤਮ ਯਾਤਰਾ ਸਮੇਂ, 'ਸਤਿਨਾਮ ਸ੍ਰੀ ਵਾਹਿਗੁਰੂ ਸਤਿਨਾਮ ਸ੍ਰੀ ਵਾਹਿਗੁਰੂ' ਅਖਵਾਂਦੇ, ਅਰਥੀ ਦੇ ਨਾਲ ਨਾਲ ਚਲ ਰਹੇ ਸਨ, ਹਾਲਾਂ ਕਿ ਮੇਰੇ ਪਿਤਾ ਜੀ ਦੀ ਬੱਤੀ ਸਾਲ ਦੀ ਜੁਆਨ ਉਮਰ ਵਿਚ ਹੋਈ ਮੌਤ ਕਾਰਣ, ਸਾਰੇ ਗਲੀ ਮੁਹੱਲੇ ਵਿਚ ਕੁਰਲਾਹਟ ਪਿਆ ਹੋਇਆ ਸੀ। ਭਾਣਾ ਮੰਨਣਾ ਤੇ

ਸਹਿਜ ਵਿਚ ਰਹਿਣਾ ਚਾਚਾ ਜੀ ਦਾ ਸੁਭਾਅ ਬਣ ਚੁਕਾ ਸੀ।

ਚਾਚਾ ਈਸ਼ਰ ਸਿੰਘ ਸਿੱਖੀ ਤੇ ਸਿਖ ਮਰਯਾਦਾ ਵਿਚ ਦ੍ਰਿੜ੍ਹ ਵਿਸ਼ਵਾਸ ਰਖਦੇ ਹੋਏ, ਆਪਣੀ ਮਾਤਾ ਦੇ ਹੁਕਮ ਨੂੰ ਗੁਰਦੇਵ ਮਾਤਾ ਦੇ ਹੁਕਮ ਸਮਾਨ ਪ੍ਰਵਾਣ ਕਰਦੇ ਸਨ। ਉਨ੍ਹਾਂ ਦੇ ਪਿਤਾ ਬਾਬਾ ਜਗਤ ਸਿੰਘ ਦੀ ਮੌਤ ਉਪ੍ਰੰਤ, ਚਾਚਾ ਜੀ ਦੀ ਮਾਤਾ ਨੇ, ਬਾਬਾ ਜੀ ਦੇ ਫੁੱਲ ਹਰਦੁਆਰ ਗੰਗਾ ਵਿਚ ਪ੍ਰਵਾਹ ਕਰਨ ਲਈ ਕਿਹਾ। ਚਾਚਾ ਜੀ ਨੇ ਬੜਾ ਕਿਹਾ ਕਿ ਫੁੱਲ ਇਥੇ ਲਾਹੌਰ ਦੇ ਕੋਲ ਹੀ ਦਰਿਆ ਰਾਵੀ ਵਿਚ ਪ੍ਰਵਾਹੇ ਜਾਣ। ਪਰ ਉਨ੍ਹਾਂ ਦੀ ਮਾਤਾ ਨੇ ਇਸ ਸੁਝਾਓ ਨੂੰ ਨਾ ਮੰਨਿਆ। ਆਪਣੀ ਮਾਤਾ ਦੇ ਹੁਕਮ ਅਗੇ ਸਿਰ ਝੁਕਾਂਦਿਆਂ, ਇਹ ਫੁਲ ਲੈ ਕੇ ਹਰਦੁਆਰ ਵੱਲ ਚਲ ਪਏ। ਰਸਤੇ ਵਿਚ ਇਨ੍ਹਾਂ ਦੇ ਬੇਟੇ ਅਵਤਾਰ ਸਿੰਘ ਨੇ ਵੀ ਦਰਿਆ ਬਿਆਸ ਵਿਚ ਫੁੱਲ ਪ੍ਰਵਾਹ ਕਰਨ ਲਈ ਬੇਨਤੀ ਕੀਤੀ। ਪਰ ਇਹ ਨਾ ਮੰਨੇ। ਫਿਰ ਅੰਮ੍ਰਿਤਸਰ ਸਟੇਸ਼ਨ ਉਤੇ ਇਨ੍ਹਾਂ ਨੂੰ ਜਥੇਦਾਰ ਈਸ਼ਰ ਸਿੰਘ ਮਝੈਲ ਮਿਲੇ। ਜਦ ਉਸ ਦੇ ਜ਼ੋਰ ਦੇਣ ਉਤੇ ਵੀ ਨਾ ਮੰਨੇ ਤਾਂ ਉਸ ਨੇ ਤਾਅਨਾ ਮਾਰਿਆ, "ਈਸ਼ਰ ਸਿਆਂ, ਹੁਣ ਤੂੰ ਆਪਣੇ ਪਿਤਾ ਦੇ ਹਰਦੁਆਰ ਫੁੱਲ ਪ੍ਰਵਾਹ ਕਰਨ ਲਈ, ਉਥੋਂ ਦੇ ਪਾਂਡਿਆਂ ਦੇ ਮੰਤਰ ਉਨ੍ਹਾਂ ਦੇ ਮਗਰ ਮਗਰ ਪੜ੍ਹੇਂਗਾ? ਕੀ ਹੁਣ ਸੱਚੀ ਬਾਣੀ ਨੂੰ ਛੱਡ ਕੇ ਕੱਚੀ ਬਾਣੀ ਦੇ ਮੰਤਰ ਪੜ੍ਹੇਂਗਾ?" ਉਨ੍ਹਾਂ ਨੇ ਕਿਹਾ ਕਿ ਆਪਣੀ ਮਾਤਾ ਦੇ ਹੁਕਮ ਅਨੁਸਾਰ ਫੁੱਲ ਤਾਂ ਮੈਂ ਹਰਦੁਆਰ ਜਾਕੇ, ਆਪਣੇ ਹਥੀਂ ਗੰਗਾ ਵਿਚ ਹੀ ਪਾਵਾਂਗਾ। ਇਸ ਲਈ ਨਾ ਤਾਂ ਮੈਂ ਪਾਂਡਿਆਂ ਕੋਲੋਂ ਕੋਈ ਕਾਰਵਾਈ ਕਰਵਾਵਾਂਗਾ, ਨਾ ਉਨ੍ਹਾਂ ਦੇ ਮਗਰ ਮਗਰ ਕਿਸੇ ਕਿਸਮ ਦੇ ਮੰਤਰਾਂ ਆਦਿ ਦਾ ਪਾਠ ਕਰਾਂਗਾ ਤੇ ਨਾ ਕੋਈ ਦੱਖਣਾ ਆਦਿ ਹੀ ਦੇਵਾਂਗਾ। ਮੈਂ ਤਾਂ ਸੁਖਮਨੀ ਸਾਹਿਬ ਦਾ ਪਾਠ ਕਰਕੇ, ਅਰਦਾਸਾ ਸੋਧਾਂਗਾ ਅਤੇ 'ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਦਾ ਜੈਕਾਰਾ ਗਜਾਵਾਂਗਾ ਅਤੇ 'ਵਾਹਿਗੁਰੂ ਜੀ ਕਾ ਖ਼ਾਲਸਾ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ' ਬੁਲਾ ਕੇ ਫੁੱਲ ਵੱਗਦੇ ਦਰਿਆ ਵਿਚ ਠੇਲ੍ਹ ਦਿਆਂਗਾ।" ਇਸ ਤਰ੍ਹਾਂ ਚਾਚਾ ਈਸ਼ਰ ਸਿੰਘ ਨੇ ਬ੍ਰਾਹਮਣ ਦੀ ਵਿਚੋਲਗਰੀ ਨੂੰ ਇਕ ਦਮ ਬਰਤਰਫ਼ ਕਰ ਦਿੱਤਾ। ਉਹ ਕਹਿੰਦੇ ਸਨ "ਮੇਰੇ ਲਈ ਤਾਂ ਮਾਤਾ ਦਾ ਹੁਕਮ ਬਜਾ ਲਿਆਉਣਾ ਸਭ ਤੋਂ ਉਤਮ ਫ਼ਰਜ਼ ਹੈ।"

ਇਸੇ ਤਰ੍ਹਾਂ ਦੇ ਹਾਲਾਤ ਵਿਚ ਸ਼ਾਇਦ ਚਾਚਾ ਜੀ ਨੇ ਮੇਰਾ ਵੀ ਇਮਤਿਹਾਨ 1959 ਵਿਚ ਲਿਆ। ਮੇਰੀ ਦਾਦੀ, ਪਾਰਬਤੀ ਜੋ ਆਪਣੇ ਛੋਟੇ ਲੜਕੇ ਕੋਲ ਦਿੱਲੀ ਰਹਿੰਦੇ ਸਨ, ਇਕ ਵਾਰੀ 1954 ਵਿਚ ਮੇਰੇ ਕੋਲ ਫ਼ਰੀਦਕੋਟ ਆਏ ਹੋਏ ਸਨ। ਉਨ੍ਹਾਂ ਨੇ ਮੇਰੇ ਕੋਲੋਂ ਵਾਇਦਾ ਲਿਆ ਕਿ ਮੈਂ ਉਨ੍ਹਾਂ ਦੇ ਫੁੱਲ ਹਰਦੁਆਰ, ਗੰਗਾ ਵਿਚ ਪਾਵਾਂਗਾ, ਕਿਉਂਕਿ ਮੇਰੇ ਦਾਦਾ ਜੀ, ਸ੍ਰੀ ਨਾਰਾਇਣ ਦਾਸ ਦੇ ਫੁੱਲ 1910 ਵਿਚ ਗੰਗਾ ਵਿਚ ਹੀ ਪ੍ਰਵਾਹੇ ਗਏ ਸਨ। ਜਦ ਦਾਦੀ ਜੀ 1959 ਵਿਚ ਦਿੱਲੀ ਵਿਚ ਪੂਰੇ ਹੋਏ ਤਾਂ ਮੈਂ ਕਾਫ਼ੀ ਬੀਮਾਰ ਹੋ ਗਿਆ। ਉਨ੍ਹਾਂ ਦੇ ਭੋਗ ਉਪ੍ਰੰਤ ਮੇਰੇ ਸਾਰੇ ਸੰਬੰਧੀਆਂ, ਜਿਨ੍ਹਾਂ ਵਿਚ ਚਾਚਾ ਈਸ਼ਰ ਸਿੰਘ ਤੇ ਇਕ ਹੋਰ ਚਾਚਾ ਅਸਚਰਜ ਰਾਮ ਜੋ ਆਰੀਆ ਸਮਾਜੀ ਸਨ, ਨੇ ਜ਼ੋਰ ਦਿੱਤਾ ਕਿ ਫੁੱਲ ਦਿੱਲੀ ਵਿਚ, ਜਮਨਾ ਵਿਚ ਹੀ ਪ੍ਰਵਾਹ ਦਿਤੇ ਜਾਣ। ਬੀਮਾਰੀ ਕਾਰਣ ਮੈਂ ਸਫ਼ਰ ਨਹੀਂ ਸੀ ਕਰ ਸਕਦਾ। ਸਾਰੇ ਮੇਰੇ ਮੂੰਹ ਵੱਲ ਵੇਖ ਰਹੇ ਸਨ। ਛੋਟੇ ਚਾਚਾ ਜੀ ਜਿਨ੍ਹਾਂ ਦੇ ਘਰ ਦਾਦੀ ਜੀ ਪੂਰੇ ਹੋਏ ਸਨ, ਨੇ ਕਿਹਾ ਕਿ ਸੁਰਜੀਤ ਨਾਲ ਉਹ ਕੁਝ ਵਾਇਦਾ ਕਰ ਗਏ ਸਨ। ਇਸ ਨੂੰ ਪੁੱਛ ਲਵੋ। ਚਾਚਾ ਈਸ਼ਰ ਸਿੰਘ ਉਤਸੁਕਤਾ ਨਾਲ ਮੇਰੇ ਵੱਲ ਵੇਖਣ ਲੱਗੇ। ਮੈਂ ਇਕ ਦਮ ਫ਼ੈਸਲਾ ਲਿਆ ਕਿ ਜੇ ਮੈਂ ਨਹੀਂ ਜਾ ਸਕਦਾ ਤਾਂ ਮੇਰੀ ਮਾਤਾ ਜੀ ਹਰਦੁਆਰ ਫੁੱਲ ਲੈ ਜਾਣਗੇ। ਚਾਚਾ ਈਸ਼ਰ

ਸਿੰਘ ਨੇ ਕਿਹਾ,"ਬੇਟਾ ਤੇਰੀ ਗੱਲ ਠੀਕ ਹੈ, ਅਸੀਂ ਸਭ ਨੇ ਆਪਣੀ ਮਾਸੀ (ਮੇਰੀ ਦਾਦੀ) ਅੱਗੇ ਹਮੇਸ਼ਾ ਹੀ ਸਿਰ ਝੁਕਾਇਆ ਹੈ।"

ਹੁਣ ਮੈਂ ਕਈ ਵਾਰੀ ਸੋਚਦਾ ਹਾਂ ਕਿ ਬਜ਼ੁਰਗਾਂ ਦੀਆਂ, ਖ਼ਾਸ ਕਰਕੇ ਮਰਨ ਵੇਲੇ ਦੀਆਂ ਭਾਵਨਾਂ ਦਾ ਸਤਿਕਾਰ ਕਰਦਿਆਂ ਹੋਇਆਂ, ਅਸੀਂ ਬਹੁਤ ਸਾਰੀਆਂ ਬ੍ਰਾਹਮਣਵਾਦੀ ਰੀਤਾਂ ਦੇ ਜੰਜਾਲ ਵਿਚੋਂ ਨਹੀਂ ਨਿਕਲ ਸਕੇ। ਭਾਵੇਂ ਅਸਾਂ ਇਨ੍ਹਾਂ ਰੀਤਾਂ ਤੇ ਰਸਮਾਂ ਨੂੰ ਥੋੜਾ ਬਹੁਤ ਨਵਾਂ ਰੂਪ ਦੇ ਦਿਤਾ ਹੈ, ਪਰ ਇਨ੍ਹਾਂ ਨੂੰ ਅਸੀਂ ਛੱਡ ਨਹੀਂ ਸਕੇ। ਮਰਨ ਉਪ੍ਰੰਤ ਕ੍ਰਿਆਕਰਮ, ਵਰ੍ਹੀਨਾ ਤੇ ਸਰਾਧ ਆਦਿ ਕੁਝ ਬਦਲਵੇਂ ਰੂਪ ਵਿਚ ਸਾਡੇ ਨਾਲ ਨਾਲ ਚਲ ਰਹੇ ਹਨ। ਹੁਣ ਹਰਦੁਆਰ ਦੀ ਥਾਂ ਕੀਰਤ ਪੁਰ ਨੇ ਲੈ ਲਈ ਹੈ। ਲੁਧਿਆਣਾ ਜ਼ਿਲ੍ਹੇ ਵਿਚ ਕਟਾਨੀ ਕੋਲ ਅਸਤ ਸਰ, ਫੁੱਲ ਪਾਣ ਲਈ ਉਭਰ ਆਏ ਹਨ। ਬ੍ਰਾਹਮਣਵਾਦੀ ਜਿੰਨ ਜਫ਼ੇ ਤੋਂ ਖ਼ਲਾਸੀ ਪਾਉਣ ਲਈ ਵੱਡੀ ਦਲੇਰੀ ਦੀ ਲੋੜ ਹੈ-ਪਰ ਬਜ਼ੁਰਗਾਂ ਦੀ ਮਰਜ਼ੀ ਵਿਰੁਧ ਕੌਣ ਬਗ਼ਾਵਤ ਕਰੇ? ਹਾਂ, ਬ੍ਰਾਹਮਣ ਦੀ ਵਿਚੋਲਗਰੀ ਤੇ ਲੁੱਟ ਖਸੁਟ ਜ਼ਰੂਰ ਖ਼ਤਮ ਹੋਈ ਹੈ ਅਤੇ ਨਾਲ ਹੀ ਮਰਕੇ ਸਵਰਗ, ਬੈਕੁੰਠ ਜਾਂ ਮੁਕਤੀ ਹਾਸਲ ਕਰਨ ਦਾ ਸੰਕਲਪ ਤੇ ਇਸ ਵਿਚ ਬ੍ਰਾਹਮਣ ਦੀ ਦਲਾਲੀ। ਇਸ ਦੇ ਨਾਲ ਹੀ ਫੁੱਲ ਪ੍ਰਵਾਹ ਕਰਨ ਲਈ ਗੰਗਾ ਦੀ ਚੌਧਰ।

ਸਿੱਖੀ ਪ੍ਰਤੀ ਸ. ਈਸ਼ਰ ਸਿੰਘ ਦੀ ਅਟੁੱਟ ਸ਼ਰਧਾ ਤੇ ਇਸ ਲਈ ਨਿਰਸੰਕੋਚ ਕੁਰਬਾਨੀ ਦੇਣ ਦਾ ਜਜ਼ਬਾ ਸੀ। ਸਿਖ ਰਹਿਤ ਤੇ ਸਿਖ ਮਰਯਾਦਾ ਲਈ ਜਦੋਂ ਵੀ ਕਦੀ ਪੰਥ ਨੇ ਵੰਗਾਰ ਪਾਈ ਇਹ ਅੱਗੇ ਹੋ ਕੇ ਹਰ ਮੋਰਚੇ ਵਿਚ ਸ਼ਾਮਲ ਹੁੰਦੇ, ਡਾਂਗਾਂ ਖਾਂਦੇ ਤੇ ਹਰ ਪ੍ਰਕਾਰ ਦਾ ਸਰਕਾਰੀ ਤਸ਼ੱਦਦ ਤੇ ਜ਼ੁਲਮ ਆਪਣੇ ਸਰੀਰ ਉੱਤੇ ਝੱਲਦੇ, ਗ੍ਰਿਫ਼ਤਾਰੀ ਦਿੰਦੇ ਅਤੇ ਮੋਰਚਾ ਫ਼ਤਹ ਹੋਣ ਉਤੇ ਹੀ ਘਰ ਪਰਤਦੇ। ਪੰਥਕ ਹਿਤਾਂ ਲਈ ਜੱਦੋ ਜਹਿਦ ਕਰਦੇ ਹੋਏ ਅੰਤ ਤਿਹਾੜ ਜੇਲ ਦਿਲੀ ਵਿਚ ਹੀ ਸ਼ਹੀਦ ਹੋ ਗਏ।

ਉਨ੍ਹਾਂ ਦੇ ਬੇਟੇ ਸ. ਅਵਤਾਰ ਸਿੰਘ ਨੇ, ਇਨ੍ਹਾਂ ਨਾਲ ਹੋਈਆਂ ਗੱਲਾਂ ਦੇ ਹਵਾਲੇ ਨਾਲ ਦਸਿਆ ਕਿ ਇਹ ਪਹਿਲੀ ਵਾਰ ਸੰਨ 1921 ਵਿਚ ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਸ਼ਾਮਲ ਹੋਏ। ਇਨ੍ਹਾਂ ਨੂੰ ਤਿੰਨ ਸਾਲ ਬਾ-ਮੁਸ਼ੱਕਤ ਦੀ ਸਜ਼ਾ ਹੋਈ। ਸਿਆਲ ਵਿਚ ਇਨ੍ਹਾਂ ਨੂੰ ਅੱਟਕ ਦੇ ਕਿਲ੍ਹੇ ਵਿਚ ਰਖਿਆ ਜਾਂਦਾ ਤੇ ਗਰਮੀਆਂ ਵਿਚ ਮੁਲਤਾਨ ਦੀ ਸੜਦੀ ਬਲਦੀ ਗਰਮੀ ਸਹਿਣ ਲਈ ਮੁਲਤਾਨ ਜੇਹਲ ਵਿਚ ਭੇਜ ਦਿੱਤਾ ਜਾਂਦਾ। ਇਥੇ ਇਨ੍ਹਾਂ ਨੂੰ ਤੇ ਇਨ੍ਹਾਂ ਦੇ ਹੋਰ ਸਾਥੀ ਕੈਦੀਆਂ ਨੂੰ, ਹਰ ਇੱਕ ਨੂੰ ਅਠਾਰਾਂ ਸੇਰ ਕਣਕ ਪੀਹਣ ਨੂੰ ਦਿੱਤੀ ਜਾਂਦੀ। ਇਨ੍ਹਾਂ ਦੇ ਦੋ ਸਾਥੀ ਕੁਝ ਕਮਜ਼ੋਰ ਸਨ, ਜਿਨ੍ਹਾਂ ਤੋਂ ਇਹ ਵਗਾਰ ਪੂਰੀ ਨਾ ਹੁੰਦੀ। ਇਸ ਕਰਕੇ ਇਨ੍ਹਾਂ ਨੂੰ ਬੜੀ ਸਖ਼ਤ ਮਾਰ ਕੁਟਾਈ ਕੀਤੀ ਜਾਂਦੀ ਤੇ ਇਹ ਮੁਆਫ਼ੀ ਮੰਗ ਲੈਂਦੇ। ਇਸ ਮੁਆਫ਼ੀ ਤੋਂ ਭਾਪਾ ਜੀ ਬਹੁਤ ਨਿਰਾਸ ਹੁੰਦੇ। ਇਨ੍ਹਾਂ ਨੇ ਬਾਕੀ ਸਾਥੀਆਂ ਨਾਲ ਮਸ਼ਵਰਾ ਕਰਕੇ, ਇਨ੍ਹਾਂ ਦੋ ਕਮਜ਼ੋਰ ਸਾਥੀਆਂ ਦੀ ਕੁਝ ਕਣਕ ਪੀਹ ਦੇਣ ਦੀ ਸਹਾਇਤਾ ਕਰਨੀ ਸ਼ੁਰੂ ਕਰ ਦਿੱਤੀ। ਇਸ ਗੱਲ ਦਾ ਜਦ ਜੇਲ ਵਾਲਿਆਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਭਾਪਾ ਜੀ ਸਮੇਤ ਚਾਰ ਪੰਜ ਸਾਥੀਆਂ ਨੂੰ ਛੇ ਛੇ ਬੈਂਤ ਮਾਰਨ ਦੀ ਸਜ਼ਾ ਸੁਣਾ ਦਿੱਤੀ। ਜਿਸ ਨੂੰ ਸਭ ਤੋਂ ਪਹਿਲਾਂ ਬੈਂਤ ਲੱਗਣ ਲੱਗੇ ਤਾਂ ਉਹ ਪਹਿਲੇ ਬੈਂਤ ਉਤੇ ਹੀ ਪੀੜ ਨਾਲ ਇਨ੍ਹਾਂ ਕੁਰਾਹਿਆਂ ਕਿ ਡੋਲ ਗਿਆ, ਮੁਆਫ਼ੀ ਮੰਗ ਲਈ ਓਸੁ। ਭਾਪਾ ਜੀ ਦਾ ਮਨ ਵੀ ਡੋਲ ਗਿਆ ਤੇ ਇਨ੍ਹਾਂ ਨੂੰ ਵੀ ਮੁਆਫ਼ੀ ਦਾ ਫੁਰਨਾ ਫੁਰਿਆ। ਪਰ ਨਾਲ ਹੀ ਇਨ੍ਹਾਂ ਨੂੰ ਪ੍ਰਹਿਲਾਦ ਭਗਤ ਵਾਲੀ ਉਹ ਸਾਖੀ ਚੇਤੇ ਆ ਗਈ, ਜਦ ਉਸ ਨੂੰ ਅੱਗ ਵਾਂਗ ਭਖਦੇ ਥੰਮ ਕੋਲ ਲਿਆਂਦਾ ਗਿਆ ਤਾਂ

ਉਸ ਨੂੰ ਥੰਮ੍ਹ ਉਤੇ ਤੁਰਦੀ ਕੀੜੀ ਨਜ਼ਰ ਆਈ। ਇਸ ਨਾਲ ਉਸ ਦਾ ਹੌਂਸਲਾ ਬਣ ਗਿਆ ਤੇ ਪ੍ਰਹਿਲਾਦ ਨੇ ਤਪਦੇ ਥੰਮ੍ਹ ਨੂੰ ਜੱਫੀ ਪਾ ਲਈ। ਕੁਝ ਇਸੇ ਤਰ੍ਹਾਂ ਦੀ ਘਟਨਾ ਵੀ ਭਾਪਾ ਜੀ ਨਾਲ ਘਟੀ। ਜਿਸ ਸਿੰਘ ਦੀ ਇਨ੍ਹਾਂ ਤੋਂ ਪਹਿਲਾਂ ਵਾਰੀ ਸੀ, ਉਸ ਨੇ ਬੈਂਤ ਮਾਰੇ ਜਾਣ ਵਾਲੀ ਟਿਕ ਟਿਕੀ ਵੱਲ ਜਾਂਦਿਆਂ 'ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਦੇ ਜੈਕਾਰੇ ਲਾਉਣੇ ਸ਼ੁਰੂ ਕਰ ਦਿੱਤੇ। ਜਦ ਬੈਂਤ ਉਸ ਦੇ ਪਿੰਡੇ ਉਤੇ ਵੱਜਦਾ ਤਾਂ ਉਸ ਦਾ ਜੈਕਾਰਾ ਹੋਰ ਵੀ ਰੋਹ ਭਰਿਆ ਤੇ ਜੋਸ਼ੀਲਾ ਹੋ ਜਾਂਦਾ, ਆਵਾਜ਼ ਬੜੀ ਬੁਲੰਦ ਹੋ ਜਾਂਦੀ। ਭਾਪਾ ਜੀ ਦੱਸਦੇ ਸਨ ਕਿ ਉਸ ਸਮੇਂ ਮੈਂ ਆਪਣੇ ਮਨ ਹੀ ਮਨ ਵਿਚ ਹਰ ਰੋਜ਼ ਅਰਦਾਸ ਵਿਚ ਕਹੇ ਜਾਂਦੇ ਇਹ ਸ਼ਬਦ ਚੇਤੇ ਕੀਤੇ, "ਜਿਨ੍ਹਾਂ ਨੇ ਰੰਬੀਆਂ ਨਾਲ ਖੋਪਰੀਆਂ ਉਤਰਾਈਆਂ, ਬੰਦ ਬੰਦ ਕਟਵਾਏ, ਆਰਿਆਂ ਨਾਲ ਚੀਰੇ ਗਏ, ਚਰਖੜੀਆਂ ਉਤੇ ਚਾੜ੍ਹੇ ਗਏ, ਪਰ ਉਨ੍ਹਾਂ ਨੇ ਸਿਖੀ ਸਿਦਕ ਨਹੀਂ ਹਾਰਿਆ, ਤੇਰਾ ਭਾਣਾ ਸਮਝ ਕੇ ਪ੍ਰਵਾਣ ਕੀਤਾ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਬੋਲੋ ਜੀ ਸ੍ਰੀ ਵਾਹਿਗੁਰੂ।" ਮਨ ਹੀ ਮਨ ਵਿਚ ਇਹ ਅਰਦਾਸ ਕੀਤੀ ਤੇ ਦਿਲ ਪੱਕਾ ਕਰਕੇ, ਜੈਕਾਰੇ ਗਜਾਂਦਾ ਹੋਇਆ ਉਸ ਟਿਕ ਟਿਕੀ ਵੱਲ ਵਧਿਆ ਜਿਸ ਨਾਲ ਜੂੜ ਕੇ ਬੈਂਤ ਮਾਰੇ ਜਾਣੇ ਸਨ। ਜਦ ਪਹਿਲਾ ਬੈਂਤ ਵੱਜਾ ਤਾਂ ਮੈਂ ਵੀ ਪੂਰੇ ਜੋਸ਼ ਨਾਲ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦਾ ਜੈਕਾਰਾ ਗਜਾਇਆ। ਮੇਰੇ ਨਾਲ ਮੇਰੇ ਸਾਥੀਆਂ ਨੇ ਵੀ ਜੈਕਾਰਾ ਗਜਾਇਆ। ਭਾਪਾ ਜੀ ਦਸਦੇ ਸਨ ਕਿ ਪਤਾ ਨਹੀਂ ਕਿਥੋਂ ਉਨ੍ਹਾਂ ਵਿਚ ਇੰਨੀ ਸ਼ਕਤੀ ਆ ਗਈ ਕਿ ਬੈਂਤ ਵੱਜਣ ਦਾ ਪਤਾ ਹੀ ਨਾ ਲੱਗਾ। ਇਸ ਤਰ੍ਹਾਂ ਪ੍ਰਤੀਤ ਹੋਇਆ ਜਿਵੇਂ ਬੈਂਤ ਕਿਸੇ ਨੇ ਆਪਣੇ ਹੱਥ ਉਤੇ ਝੋਪ ਲਿਆ ਹੋਵੇ। ਇਨ੍ਹਾਂ ਨੇ ਅਰਦਾਸ ਤੇ ਜੈਕਾਰੇ ਦਾ ਅਸਰ ਗੁਰੂ ਨੂੰ ਆਪਣੇ ਅੰਗ ਸੰਗ ਹੋਣ ਦੇ ਰੂਪ ਵਿਚ ਮਹਿਸੂਸ ਕੀਤਾ। ਇਸੇ ਤਰ੍ਹਾਂ ਉਨ੍ਹਾਂ ਨੇ ਛੇ ਦੇ ਛੇ ਬੈਂਤ ਆਪਣੀ ਪਿੱਠ ਉਤੇ ਜਰ ਲਏ। ਫਿਰ ਇਨ੍ਹਾਂ ਤੋਂ ਪਿਛੋਂ ਆਉਣ ਵਾਲਿਆਂ ਦੀ ਵਾਰੀ ਵੀ ਇਹ ਪੂਰੇ ਜੋਸ਼ ਨਾਲ ਜ਼ੋਰ ਜ਼ੋਰ ਦੀ ਜੈਕਾਰੇ ਗਜਾਂਦੇ ਉਨ੍ਹਾਂ ਦਾ ਹੌਸਲਾ ਬਝਾਂਦੇ ਰਹੇ।

ਅਵਤਾਰ ਸਿੰਘ ਦੱਸਦਾ ਹੈ ਕਿ ਭਾਪਾ ਜੀ ਅਕਸਰ ਕਹਿੰਦੇ ਹੁੰਦੇ ਸਨ ਕਿ ਮੇਰੇ ਤੋਂ ਪਹਿਲਾਂ ਬੈਂਤਾਂ ਨੂੰ, ਜੈਕਾਰੇ ਦੇ ਜੋਸ਼ ਵਿਚ ਜਰਨ ਵਾਲਾ ਸਿੰਘ ਤਾਂ ਅਸਲ ਸੀ, ਮੈਂ ਤਾਂ ਉਸ ਦੀ ਨਕਲ ਸਾਂ। ਜਦ ਭਾਪਾ ਜੀ ਇਹ ਕਹਿੰਦੇ ਤਾਂ ਉਨ੍ਹਾਂ ਦੀ ਆਵਾਜ਼ ਵਿਚ ਇਕ ਐਸੀ ਨਿਮ੍ਰਤਾ ਹੁੰਦੀ, ਜਿਸ ਨੂੰ ਮੈਂ ਬਿਆਨ ਨਹੀਂ ਕਰ ਸਕਦਾ, ਪਰ ਉਨ੍ਹਾਂ ਦੇ ਬੋਲ ਮੇਰੇ ਕੰਨਾਂ ਵਿਚ ਅੱਜ ਵੀ ਸੁਣਾਈ ਦਿੰਦੇ ਹਨ।

ਅਰਦਾਸ ਵਿਚ ਸ਼ਰਧਾ ਤੇ ਵਿਸ਼ਵਾਸ, ਅਤੇ ਸਤਿ ਸ੍ਰੀ ਅਕਾਲ ਦੇ ਜੈਕਾਰੇ ਦੀ ਸ਼ਕਤੀ ਦਾ ਅਸਲੀ ਤਜਰਬਾ, ਉਨ੍ਹਾਂ ਨੂੰ ਇਸ ਕਦਰ ਨਿਰਭਉ ਬਣਾ ਗਿਆ ਕਿ ਫਿਰ ਸਾਰੀ ਉਮਰ ਉਨ੍ਹਾਂ ਨੇ ਕਦੀ ਵੀ ਸਰਕਾਰੀ ਜ਼ੁਲਮ ਤੇ ਤਸ਼ੱਦਦ ਦੀ ਪ੍ਰਵਾਹ ਨਹੀਂ ਕੀਤੀ। ਉਨ੍ਹਾਂ ਦਾ "ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ" (ਪੰ.103) ਵਿਚ ਐਸਾ ਵਿਸ਼ਵਾਸ ਬਝ ਗਿਆ ਕਿ ਉਹ ਇਹ ਤੁਕ ਬੜੇ ਵੇਗ ਵਿਚ ਆ ਕੇ ਗਾਉਂਦੇ ਸਨ, ਜਿਵੇਂ ਵਾਹਿਗੁਰੂ ਦਾ ਸ਼ੁਕਰਾਨਾ ਕਰਦੇ ਰਹਿੰਦੇ ਹੋਣ। ਇਹ ਬੈਂਤਾਂ ਦੀ ਸਜ਼ਾ ਦਾ ਤਜਰਬਾ ਉਨ੍ਹਾਂ ਲਈ ਗੁਰੂ ਦੀ ਬਹੁੜੀ ਗੁਰੂ ਉਤੇ ਸਿਦਕ ਤੇ ਪ੍ਰਤੀਤ ਦਾ ਪ੍ਰਮਾਣ ਬਣ ਗਿਆ।

ਉਨ੍ਹਾਂ ਦੀ ਸਰਦਾਰਨੀ ਚਾਚੀ ਚੰਨਣ ਦਈ ਦੱਸਦੇ ਹੁੰਦੇ ਸਨ ਕਿ ਅੱਟਕ ਦੇ ਕਿਲ੍ਹੇ ਵਿਚ ਕੈਦ ਵੇਲੇ ਉਨ੍ਹਾਂ ਨੂੰ ਬਰਫ਼ ਦੀਆਂ ਸਿਲੀਆਂ ਉਤੇ ਲੇਟਾਇਆ ਜਾਂਦਾ ਰਿਹਾ। ਇਸ ਨਾਲ ਉਨ੍ਹਾਂ ਦੇ ਮੋਢੇ ਵਿਚ ਪੀੜ ਪੱਕੀ ਤਰ੍ਹਾਂ ਬੈਠ ਗਈ ਪਰ ਉਨ੍ਹਾਂ ਨੇ ਕਦੀ ਵੀ ਇਸ ਦੀ

ਪ੍ਰਵਾਹ ਨਹੀਂ ਸੀ ਕੀਤੀ, ਕਦੀ ਹਾਰ ਨਹੀਂ ਸੀ ਮੰਨੀ। ਇਸ ਨੂੰ ਉਹ "ਦੁਖ ਵਿਚ ਸੁਖ ਮਣਾਈ" ਸਮਝਦੇ ਸਨ। ਇਹ ਉਨ੍ਹਾਂ ਦਾ ਸੁਭਾਅ ਬਣ ਗਿਆ ਸੀ।

ਸੰਨ 1935 ਵਿਚ ਸ਼ਹੀਦ ਗੰਜ ਸਿੰਘਣੀਆਂ, ਲੰਬੀ ਮੁਕਦਮੇ ਬਾਜ਼ੀ ਉਪ੍ਰੰਤ ਸਿੱਖਾਂ ਨੂੰ ਸੌਂਪਿਆ ਗਿਆ। ਇਸ ਥਾਂ ਉਸਰੀ ਮਸੀਤ ਮਿਸਮਾਰ ਕਰਨ, ਤੇ ਗੁਰਦੁਆਰਾ ਉਸਾਰਨ ਕਰਕੇ ਮੁਸਲਮਾਨਾਂ ਵਲੋਂ ਜ਼ਬਰਦਸਤ ਜਹਾਦੀ ਜਲੂਸ ਕੱਢੇ ਗਏ। ਕਈ ਸਿੱਖ ਕਤਲ ਕੀਤੇ ਗਏ। ਭਾਵੇਂ ਸਿੱਖ ਮੁਕੰਮਲ ਰੂਪ ਵਿਚ ਸ਼ਾਂਤ ਰਹੇ, ਪਰ ਸਰਕਾਰ ਨੇ ਸਿੱਖਾਂ ਵਲੋਂ ਕਿਰਪਾਨ ਪਹਿਨਣ ਉਤੇ ਪਾਬੰਦੀ ਲਗਾ ਦਿੱਤੀ। ਬਹਾਨਾ ਇਹ ਲਾਇਆ ਗਿਆ ਮਤੇ ਸਿੱਖ ਮੁਸਲਮਾਨਾਂ ਵਲੋਂ ਕੀਤੇ ਫ਼ਸਾਦਾਂ ਦੇ ਉਤਰ ਵਿਚ ਹੱਥ ਨਾ ਚੁੱਕ ਲੈਣ। ਕਿਰਪਾਨ ਉਤੋਂ ਪਾਬੰਦੀ ਹਟਾਉਣ ਲਈ ਹਰ ਰੋਜ਼ ਸਿੰਘਾਂ ਦਾ ਜਥਾ ਗੁਰਦੁਆਰਾ ਡੇਹਰਾ ਸਾਹਿਬ ਤੋਂ ਕਿਰਪਾਨਾਂ ਪਹਿਣ ਕੇ ਨਿਕਲਦਾ। ਇਨ੍ਹਾਂ ਨੂੰ ਗ੍ਰਿਫ਼ਤਾਰ ਕਰਕੇ, ਸ਼ਾਮ ਨੂੰ ਛੱਡ ਦਿੱਤਾ ਜਾਂਦਾ। ਸ. ਈਸ਼ਰ ਸਿੰਘ ਇਸ ਮੋਰਚੇ ਵਿਚ ਗ੍ਰਿਫ਼ਤਾਰੀ ਦੇਣ ਪਿਛੋਂ, ਕਿਰਪਾਨ ਆਪਣੇ ਕੁਰਤੇ ਦੇ ਹੇਠੋਂ ਦੀ ਪਹਿਣਨ ਲੱਗੇ। ਕਿਸੇ ਨੇ ਮੁਖ਼ਬਰੀ ਕਰ ਦਿੱਤੀ। ਇਨ੍ਹਾਂ ਨੂੰ ਦੁਕਾਨ ਉਤੇ ਬੈਠਿਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਐਸ. ਐਚ. ਓ ਜੋ ਇਕ ਮੁਸਲਮਾਨ ਸੀ ਤੇ ਸ. ਈਸ਼ਰ ਸਿੰਘ ਦਾ ਲਿਹਾਜ਼ੀ ਸੀ, ਤੇ ਇਨ੍ਹਾਂ ਦੇ ਸੁਲਾਹ ਕੁੱਲ ਸੁਭਾਅ ਤੋਂ ਜਾਣੂ ਸੀ, ਉਸ ਕਿਹਾ ਕਿ ਜੇ ਤੁਸੀ ਮੁਆਫ਼ੀ ਮੰਗ ਲਵੋ ਤਾਂ ਤੁਹਾਨੂੰ ਛੱਡ ਦਿਆਂਗਾ। ਇਨ੍ਹਾਂ ਦਾ ਜੁਆਬ ਸੀ, "ਖ਼ਾਨ ਸਾਹਿਬ! ਮੈਂ ਮੁਆਫ਼ੀ ਤਾਂ ਮੰਗਾਂ ਜੇ ਮੈਂ ਕੋਈ ਗੁਨਾਹ ਕੀਤਾ ਹੋਵੇ ਜਾਂ ਅੱਗੇ ਤੋਂ ਕਿਰਪਾਨ ਨਾ ਪਹਿਣਨੀ ਹੋਵੇ? ਮੈਂ ਤਾਂ ਕਿਰਪਾਨ ਗੁਰੂ ਦੇ ਹੁਕਮ ਨਾਲ ਪਹਿਣੀ ਹੋਈ ਹੈ। ਮੁਆਫ਼ੀ ਮੰਗ ਕੇ ਮੈਂ ਗੁਰੂ ਤੋਂ ਬੇਮੁਖ ਨਹੀਂ ਹੋਵਾਂਗਾ। ਤੁਸੀਂ ਕਾਨੂੰਨੀ ਕਾਰਵਾਈ ਕਰੋ।" ਇਨ੍ਹਾਂ ਨੂੰ ਜੂਡੀਸ਼ਲ ਕਸਟੱਡੀ ਵਿਚ ਭੇਜ ਦਿੱਤਾ ਗਿਆ।

ਜੇਲ ਵਿਚ ਇਨ੍ਹਾਂ ਦੀ ਸੱਸ, ਜੋ ਇਕ ਅੰਗਰੇਜ਼ ਅਫ਼ਸਰ ਦੇ ਬਚਿਆਂ ਦੀ ਆਇਆ ਸੀ, ਇਨ੍ਹਾਂ ਨੂੰ ਮਿਲਣ ਆਈ। ਉਹ ਅੰਗਰੇਜ਼ ਅਫ਼ਸਰ ਦਾ ਸੁਨੇਹਾ ਲੈ ਕੇ ਆਈ ਸੀ ਕਿ ਜੱਜ ਕੋਲ ਪੇਸ਼ੀ ਵੇਲੇ ਜੇ ਈਸ਼ਰ ਸਿੰਘ ਕਿਰਪਾਨ ਪਹਿਣਨ ਦੇ ਜੁਰਮ ਤੋਂ ਮੁੱਕਰ ਜਾਵੇ ਤੇ ਬਿਆਨ ਦੇਵੇ ਕਿ ਪੋਲੀਸ ਨੇ ਝੂਠਾ ਕੇਸ ਬਣਾਇਆ ਹੈ ਤਾਂ ਉਹ ਈਸ਼ਰ ਸਿੰਘ ਨੂੰ ਰਿਹਾਅ ਕਰਵਾ ਦੇਵੇਗਾ। ਇਹ ਸੁਣਦਿਆਂ ਹੀ ਈਸ਼ਰ ਸਿੰਘ ਆਪਣੀ ਸੱਸ ਨੂੰ ਬਹੁਤ ਗੁੱਸੇ ਹੋਏ ਤੇ ਬੋਲੇ, "ਬੇਬੇ! ਜੇ ਤੂੰ ਮੈਨੂੰ ਇਹੋ ਹੀ ਕਹਿਣਾ ਸੀ, ਤਾਂ ਹੁਣੇ ਹੀ ਮੁੜ ਜਾ, ਤੇ ਅੱਗੇ ਤੋਂ ਮੈਨੂੰ ਜੇਲ ਵਿਚ ਮਿਲਣ ਨਾ ਆਵੀਂ। ਮੈਂ ਆਪਣੇ ਗੁਰੂ ਦੇ ਹੁਕਮ ਦੀ ਪਾਲਣਾ ਤੋਂ ਕਦਾਚਿੱਤ ਨਹੀਂ ਮੁਕਰਾਂਗਾ। ਇਨ੍ਹਾਂ ਅੰਗਰੇਜ਼ਾਂ ਨੂੰ ਕੀ ਪਤਾ ਗੁਰੂ ਦੇ ਹੁਕਮ ਦਾ ਕੀ ਮੁੱਲ ਹੁੰਦਾ ਹੈ। ਇਹ ਕਿਰਪਾਨ ਮੇਰੀ ਰਹਿਤ ਹੈ, ਮੇਰੀ ਜਿੰਦ ਜਾਣ ਹੈ, ਮੇਰੇ ਸਰੀਰ ਦਾ ਹਿਸਾ ਹੈ। ਮੈਂ ਇਸ ਤੋਂ ਕਿਵੇਂ ਮੁੱਕਰ ਜਾਵਾਂ? ਇਹ ਕਹਿ ਕੇ ਉਨ੍ਹਾਂ ਨੇ ਮੂੰਹ ਫੇਰ ਲਿਆ। ਉਨ੍ਹਾਂ ਨੂੰ ਇਕ ਮਹੀਨਾ ਕੈਦ ਬਾ ਮੁਸ਼ਕਤ ਦੀ ਸਜ਼ਾ ਬੋਲੀ ਗਈ।

ਫਿਰ ਇਕ ਦਿਨ ਇਨ੍ਹਾਂ ਦਾ ਗੁਆਂਢੀ, ਚੂਨੀ ਲਾਲ ਜੋ ਸੈਦ ਮਿੱਠੇ ਦੇ ਮਸ਼ਹੂਰ ਨਿੱਕੂ ਸ਼ਾਹ ਹਲਵਾਈ ਦੀ ਦੁਕਾਨ ਦਾ ਮਾਲਕ ਸੀ, ਪਿੰਨੀਆਂ ਦੀ ਟੋਕਰੀ ਲੈ ਕੇ, ਕੁਝ ਹੋਰ ਗੁਆਂਢੀਆਂ ਸਮੇਤ, ਇਨ੍ਹਾਂ ਨੂੰ ਮਿਲਣ ਲਈ ਜੇਲ ਆਇਆ। ਚਾਚਾ ਜੀ ਨੇ ਇਹ ਪਿੰਨੀਆਂ ਲੈਣ ਤੋਂ ਨਾਂਹ ਕਰ ਦਿੱਤੀ। ਜੇਲ ਅਫ਼ਸਰ ਨੇ ਕਿਹਾ, "ਸਰਦਾਰ ਜੀ ਇਤਰਾਜ਼ ਤਾਂ ਸਾਨੂੰ ਹੋ ਸਕਦਾ ਹੈ। ਜਦ ਅਸੀ ਕੋਈ ਇਤਰਾਜ਼ ਨਹੀਂ ਕਰਦੇ ਤਾਂ ਤੁਸੀ ਪਿੰਨੀਆਂ ਲੈ ਲਵੋ"। ਚਾਚਾ

ਜੀ ਨੇ ਉਤਰ ਦਿੱਤਾ, "ਜੇਲਰ ਸਾਹਿਬ, ਮੈਂ ਤਾਂ ਕੇਵਲ ਉਹ ਚੀਜ਼ ਤੇ ਉਹ ਖ਼ੁਰਾਕ ਹੀ ਖਾਵਾਂਗਾ, ਜੋ ਜੇਲ੍ਹ ਦੇ ਸਾਰੇ ਕੈਦੀਆਂ ਨੂੰ ਸਰਕਾਰ ਵਲੋਂ ਮਿਲਦੀ ਹੈ। ਕੋਈ ਵੱਖਰੀ ਤੇ ਸਪੈਸ਼ਲ ਚੀਜ਼ ਨਹੀਂ ਖਾਵਾਂਗਾ। ਮੈਂ ਵੀ ਤਾਂ ਸਾਰੇ ਕੈਦੀਆਂ ਵਰਗਾ ਹੀ ਹਾਂ।"

ਇਸ ਕੈਦ ਦੇ ਦੌਰਾਨ ਇਨ੍ਹਾਂ ਦੀ ਸਿੰਘਣੀ, ਚਾਚੀ ਚੰਨਣ ਦੇਈ, ਹਰ ਰੋਜ਼ ਬਚਿਆਂ ਨੂੰ ਸਕੂਲ ਭੇਜ ਕੇ ਸਾਡੇ ਘਰ ਆ ਜਾਂਦੇ ਤੇ ਸਾਰਾ ਦਿਨ ਚਰਖਾ ਕੱਤਦੇ ਰਹਿੰਦੇ। ਉਹ ਅਕਸਰ ਕਹਿੰਦੇ ਸਨ ਕਿ ਜੇਕਰ ਸਰਦਾਰ ਸਾਹਿਬ ਜੇਲ ਵਿਚ ਵਾਣ ਵੱਟਦੇ, ਚੱਕੀ ਪੀਂਹਦੇ ਤੇ ਹੋਰ ਮੁਸ਼ੱਕਤ ਕਰਦੇ ਹਨ ਤਾਂ ਮੈਂ ਚਰਖਾ ਵੀ ਨਾ ਕੱਤਾਂ। ਮੇਰੀ ਮਾਤਾ ਜਾਂ ਛੋਟੀ ਚਾਚੀ ਛੋਪੇ ਪਾਕੇ ਚਰਖਾ ਕੱਤਣ ਵਿੱਚ ਇਨ੍ਹਾਂ ਦਾ ਸਾਥ ਦੇਂਦੀਆਂ ਤੇ ਮੇਰੀ ਦਾਦੀ ਵੀ ਰਸੋਈ ਤੋਂ ਵਿਹਲੀ ਹੋ ਕੇ ਇਨ੍ਹਾਂ ਨੂੰਹਾਂ ਕੋਲ ਮੁੱਢੇ ਅਟੇਰਨ ਲਈ ਆ ਬੈਠਦੀ ਤੇ ਇਨ੍ਹਾਂ ਦੀਆਂ ਛੋਟਿਆਂ ਹੁੰਦਿਆਂ ਦੀਆਂ ਗੱਲਾਂ ਕਰ ਕੇ ਜੀਅ ਪਰਚਾਈ ਰੱਖਦੀ। ਮੈਨੂੰ ਯਾਦ ਹੈ, ਜਿੰਨਾ ਚਿਰ ਚਾਚਾ ਜੀ ਜੇਲ ਤੋਂ ਵਾਪਸ ਨਹੀਂ ਆ ਗਏ, ਚਾਚੀ ਜੀ ਭੁੰਜੇ ਹੀ ਸੌਂਦੇ ਰਹੇ, ਘਰ ਵਿਚ ਜੇਲ ਦਾ ਵਾਤਾਵਰਨ ਹੰਢਾਂਦੇ ਰਹੇ। ਇਹ ਹੈ ਇਕ ਮਿਸਾਲ ਉਨ੍ਹਾਂ ਦੇ ਦੰਪਤੀ ਜੀਵਨ ਦੀ।

ਜਦ ਛੋਟੀ ਨੂੰਹ ਦੀ ਡੋਲੀ ਲੈ ਕੇ ਆਏ ਤਾਂ ਮੇਰੀ ਮਾਤਾ ਨੇ ਭਰਜਾਈਆਂ ਵਾਲੀ ਟੋਕ ਮਾਰਦਿਆਂ ਫੱਬਤੀ ਕੱਸੀ,"ਆਲੀਆਂ ਵੇ ਆਲੀਆਂ, ਈਸ਼ਰ ਸਿੰਘ ਨੂੰਹਾਂ ਸਹੇੜਦਾ ਕਾਲੀਆਂ।" ਚਾਚਾ ਜੀ ਨੇ ਮਹਿਸੂਸ ਕੀਤਾ ਕਿ ਕੋਲ ਹੀ ਘੁੰਡ ਕੱਢੀ ਬੈਠੀਆਂ ਦੋਹਾਂ ਨੂੰਹਾਂ ਦੇ ਮੂੰਹ ਦਾ ਸੁਆਦ ਕਸੈਲਾ ਹੋ ਗਿਆ ਹੋਵੇਗਾ। ਉਹ ਝੱਟ ਬੋਲੇ "ਭਰਜਾਈ, ਇਹ ਨੂੰਹਾਂ ਤਾਂ ਗੁਰੂ ਦੀ ਦਾਤ ਨੇ, ਮੈਨੂੰ ਗੁਰੂ ਨੇ ਬਖ਼ਸ਼ੀਆਂ ਨੇ। ਮੇਰੇ ਸਿਰ ਮੱਥੇ ਪ੍ਰਵਾਣ ਨੇ। ਇਹ ਕਰਮਾਂ ਵਾਲੀਆਂ ਨੂੰਹਾਂ ਤਾਂ ਮੇਰੇ ਘਰ ਦੀਆਂ ਨੀਹਾਂ ਨੇ। ਇਨ੍ਹਾਂ ਨੇ ਹੀ ਤਾਂ ਮੇਰਾ ਘਰ ਕੁੰਭਾ ਉਸਾਰਨਾ ਏ।" ਕਿੰਨਾ ਚਾਉ ਤੇ ਮਲ੍ਹਾਰ ਸੀ, ਕਿੰਨਾ ਸਤਿਕਾਰ ਸੀ ਉਨ੍ਹਾਂ ਨੂੰ ਇਨ੍ਹਾਂ ਨੂੰਹਾਂ ਦਾ।

ਫਿਰ ਉਮਰ ਦੇ ਅਖ਼ੀਰਲੇ ਦਿਨਾਂ ਵਿਚ, ਜਦ ਚਾਚੀ ਜੀ ਨੂੰ ਸੁਰਗਵਾਸ ਹੋਇਆਂ ਕਈ ਸਾਲ ਹੋ ਚੁੱਕੇ ਸਨ ਤਾਂ ਅਵਤਾਰ ਸਿੰਘ, ਉਨ੍ਹਾਂ ਦਾ ਛੋਟਾ ਬੇਟਾ, ਬੀਮਾਰ ਭਾਪਾ ਜੀ ਕੋਲ ਦੁੱਧ ਦਾ ਗਲਾਸ ਲੈ ਕੇ ਗਿਆ। ਇਹ ਕਹਿਣ ਲੱਗੇ,"ਬੇਟਾ ਮੇਰੀ ਕੋਈ ਉਮਰ ਦੁੱਧ ਪੀਣ ਦੀ ਹੈ? ਤੂੰ ਦੁੱਧ ਬਚਿਆਂ ਨੂੰ ਦੇਹ, ਜਿਨ੍ਹਾਂ ਨੇ ਜ਼ਿੰਦਗੀ ਵਿਚ ਅੱਗੇ ਵਧਣਾ ਹੈ।" ਮੈਨੂੰ ਅਵਤਾਰ ਨੇ ਦਸਿਆ ਕਿ ਮੈਂ ਤਰਲੇ ਹੀ ਕਰ ਰਿਹਾ, ਉਨ੍ਹਾਂ ਨੇ ਦੁੱਧ ਮੂੰਹ ਨਾ ਲਾਇਆ। ਕਹਿੰਦੇ ਸਨ,'ਮੈਂ ਤਾਂ ਉਹ ਹੀ ਖਾਵਾਂਗਾ ਜੋ ਮੇਰੀ ਨੂੰਹ ਨੇ ਸਾਰਿਆਂ ਲਈ ਬਣਾਇਆ ਹੈ। ਰਸੋਈ ਤਾਂ ਮੇਰੇ ਲਈ ਗੁਰੂ ਕਾ ਲੰਗਰ ਹੈ। ਇਸ ਵਿਚ ਵਿਤਕਰਾ ਕਿਉਂ?' ਇਹ ਸੀ ਉਨ੍ਹਾਂ ਦੀ ਜ਼ਿੰਦਗੀ ਦਾ ਡਸਿਪਲਿਣ, ਜਿਸ ਨੂੰ ਉਨ੍ਹਾਂ ਨੇ ਸਾਰੀ ਉਮਰ ਨਿਬਾਹਿਆ। ਭਾਵੇਂ ਸਿਹਤ ਕੁਝ ਕਮਜ਼ੋਰ ਰਹਿਣ ਲੱਗ ਪਈ ਸੀ, ਪਰ ਉਹ ਹਮੇਸ਼ਾਂ ਚੜ੍ਹਦੀ ਕਲਾ ਵਿਚ ਰਹਿੰਦੇ ਤੇ ਅਕਸਰ ਨਿਹੋਰਾ ਮਾਰਦੇ,"ਮੈਂ ਕੋਈ ਬੁੱਢਾ ਹੋ ਗਿਆ ਹਾਂ, ਤੁਸੀ ਮੇਰਾ ਇੰਨਾ ਖ਼ਿਆਲ ਰਖਦੇ ਹੋ?"

ਸਾਰੇ ਲਾਹੌਰ ਸ਼ਹਿਰ ਵਿਚ ਇਨ੍ਹਾਂ ਦੀ ਹੀ ਇਕੋ ਇਕ ਦੁਕਾਨ ਸੀ ਜਿੱਥੇ, ਗੁਰੂ ਗੋਬਿੰਦ ਸਿੰਘ ਦੇ ਪ੍ਰਕਾਸ਼ ਉਤਸਵ ਦੇ ਸੰਬੰਧ ਵਿਚ ਕੱਢੇ ਜਾਂਦੇ ਸਾਰੇ ਜਲੂਸ ਦੀ ਚਾਹ ਤੇ ਲੱਡੂਆਂ ਨਾਲ ਸੇਵਾ ਕੀਤਾ ਜਾਂਦੀ ਸੀ।

ਸੰਨ 1945 ਦੀ ਪੰਜਾਬ ਅਸੈਂਬਲੀ ਦੀ ਚੋਣ ਲਈ, ਅਕਾਲੀ ਦਲ ਨੇ ਸਰਦਾਰ ਬਹਾਦੁਰ ਉੱਜਲ ਸਿੰਘ ਨੂੰ ਪੱਛਮੀ ਸ਼ਹਿਰੀ ਹਲਕੇ ਲਈ ਪੰਥਕ ਉਮੀਦਵਾਰ ਵਜੋਂ ਖੜਾ

ਕੀਤਾ। ਇਨ੍ਹਾਂ ਨੂੰ ਬਤੌਰ ਪਾਰਲੀਮੈਂਟੇਰੀਅਨ ਬੜਾ ਡੂੰਘਾ ਤਜਰਬਾ ਸੀ। ਇਹ ਹੰਢੇ ਹੋਏ ਮੁਦੱਬਰ ਸਨ ਤੇ ਗੋਲ ਮੇਜ਼ ਕਾਨਫਰੰਸ ਉਤੇ ਵੀ ਜਾ ਆਏ ਸਨ। ਯੂਨੀਅਨਿਸਟ ਵਜ਼ਾਰਤ ਵਿਚ ਚੀਫ਼ ਪਾਰੀਮੈਂਟਰੀ ਸੈਕਟਰੀ ਵੀ ਰਹੇ ਸਨ। ਇਹ ਸਾਰੀ ਉਮਰ ਅੰਗਰੇਜ਼ ਸਰਕਾਰ ਦੇ ਵਫ਼ਾਦਾਰ ਰਹੇ ਸਨ। ਪਰ ਹਿੰਦੁਸਤਾਨ ਦੀ ਆਜ਼ਾਦੀ ਦੇ ਘੋਲ ਵਿਚ ਇਨ੍ਹਾਂ ਦਾ ਕੋਈ ਯੋਗਦਾਨ ਨਹੀਂ ਸੀ। ਹੁਣ ਇਨ੍ਹਾਂ ਨੇ ਅੰਗਰੇਜ਼ ਸਰਕਾਰ ਵਲੋਂ ਮਿਲਿਆ ਸਰਦਾਰ ਬਹਾਦੁਰੀ ਦਾ ਖ਼ਿਤਾਬ ਵਾਪਸ ਕਰ ਦਿੱਤਾ ਤੇ ਅਕਾਲੀ ਦਲ ਵਿਚ ਸ਼ਾਮਲ ਹੋ ਗਏ ਸਨ।

ਦੂਸਰੇ ਪਾਸੇ ਇਨ੍ਹਾਂ ਦੇ ਮੁਕਾਬਲੇ ਵਿਚ ਕਾਂਗਰਸ ਨੇ ਸ. ਗੋਪਾਲ ਸਿੰਘ ਕੌਮੀ ਨੂੰ ਖੜਾ ਕੀਤਾ, ਜਿਸ ਨੇ ਦੇਸ਼ ਦੀ ਆਜ਼ਾਦੀ ਲਈ ਜੂਝਦਿਆਂ ਸਾਰੀ ਉਮਰ ਜੇਲਾਂ ਵਿਚ ਗੁਜ਼ਾਰੀ ਸੀ। ਕਈ ਵਾਰੀ ਸ. ਈਸ਼ਰ ਸਿੰਘ ਨਾਲ ਵੀ ਜੇਲ ਵਿਚ ਰਹੇ ਸਨ ਤੇ ਉਨ੍ਹਾਂ ਦੇ ਮਿਤਰ ਵੀ ਸਨ। ਪਰ ਸ. ਈਸ਼ਰ ਸਿੰਘ ਨੇ ਤਾਂ ਆਪਣੇ ਆਪ ਨੂੰ ਪੰਥ ਦੇ ਹਵਾਲੇ ਕੀਤਾ ਹੋਇਆ ਸੀ, ਅਤੇ ਪੰਥ ਦੇ ਅੰਨਿਨ ਸੇਵਕ ਸਨ। ਕਿਸੇ ਕੀਮਤ ਉਤੇ ਵੀ ਪੰਥ ਦੇ ਆਦੇਸ਼ ਤੋਂ ਇਧਰ-ਉਧਰ ਨਹੀਂ ਸਨ ਹੁੰਦੇ। ਇਸ ਲਈ ਪੰਥ ਦੇ ਹੁਕਮ ਦੀ ਤਾਮੀਲ ਕਰਦਿਆਂ ਉਹ ਸ. ਉੱਜਲ ਸਿੰਘ ਦੀ ਵੱਧ ਚੱੜ੍ਹ ਕੇ ਹਮਾਇਤ ਕਰਦੇ ਸਨ।

ਇਨ੍ਹਾਂ ਦਾ ਵੱਡਾ ਲੜਕਾ ਹਰਬੰਸ ਸਿੰਘ, ਗੋਪਾਲ ਸਿੰਘ ਕੌਮੀ ਦੀ ਉਮਰ ਭਰ ਦੀ ਕੁਰਬਾਨੀ ਦਾ ਕਾਇਲ ਸੀ। ਉਹ ਕੌਮੀ ਦੀ ਹਮਾਇਤ ਕਰਨ ਲੱਗਾ। ਉਸ ਵਕਤ ਅਕਾਲੀ ਦਲ ਦਾ ਨਾਅਰਾ ਸੀ "ਪੰਥ ਆਜ਼ਾਦ ਤੇ ਦੇਸ ਆਜ਼ਾਦ"। ਅਕਾਲੀ ਜੋ ਪੰਥ ਦੀ ਨਿਆਰੀ ਹਸਤੀ ਦੇ ਮੁਦਈ ਸਨ ਤੇ ਪੰਥਕ ਹਿੱਤਾਂ ਦੀ ਰਾਖੀ ਦਾ ਦਾਅਵਾ ਕਰਦੇ ਸਨ, ਉਨ੍ਹਾਂ ਨੂੰ ਡਰ ਸੀ ਕਿ ਮਤੇ ਕਾਂਗਰਸ ਆਪਣੀ ਹਿੰਦੂ ਬਹੁਗਿਣਤੀ ਦੀ, ਹਿੰਦੀ ਹਿੰਦੂ ਹਿੰਦੁਸਤਾਨ ਵਾਲੀ ਆਰੀਆ ਸਮਾਜੀ ਸੋਚ ਕਰਕੇ ਦੇਸ਼ ਦੇ ਆਜ਼ਾਦ ਹੋਣ ਉਤੇ, ਸਿੱਖਾਂ ਨੂੰ ਪੂਰੀ ਧਾਰਮਿਕ ਤੇ ਸਭਿਆਚਾਰਕ ਆਜ਼ਾਦੀ ਨਾ ਦੇਵੇ। ਇਨ੍ਹਾਂ ਦੀ ਨਿਆਰੀ ਹਸਤੀ ਨੂੰ ਮਾਨਤਾ ਨਾ ਦੇਵੇ, ਇਸ ਨੂੰ ਹੌਲੀ ਹੌਲੀ ਪਤਲੀ ਕਰਕੇ ਘੋਲ ਦੇਵੇ, ਤੇ ਹਿੰਦੂ ਬਹੁਗਿਣਤੀ ਵਿਚ ਜਜ਼ਬ ਕਰ ਦੇਵੇ। ਜਿਵੇਂ ਉਨ੍ਹਾਂ ਨੇ ਸਿੰਘ ਸਭਾ ਲਹਿਰ ਤੋਂ ਪਹਿਲਾਂ ਕਰਨ ਦੀ ਕੋਸ਼ਿਸ਼ ਕੀਤੀ ਸੀ। ਕਾਂਗਰਸੀ ਲੀਡਰ ਗੁਰਦੁਆਰਾ ਸੁਧਾਰ ਲਹਿਰ ਤੇ ਗੁਰਦੁਆਰਿਆਂ ਦੀ ਆਜ਼ਾਦੀ ਨੂੰ, ਦੇਸ਼ ਦੀ ਆਜ਼ਾਦੀ ਦੇ ਝੰਡੇ ਹੇਠ ਲਿਆਕੇ, ਇਸ ਨੂੰ ਜਜ਼ਬ ਕਰਨਾ ਚਾਹੁੰਦੇ ਸਨ। ਕਾਂਗਰਸੀਆਂ ਦਾ ਨਾਅਰਾ ਸੀ ਦੇਸ਼ ਆਜ਼ਾਦ ਤੇ ਪੰਥ ਆਜ਼ਾਦ। ਉਹ ਪੰਥ ਦੇ ਨਾਅਰੇ ਦਾ ਮਖ਼ੌਲ ਉਡਾਦੇ ਸਨ। ਕਹਿੰਦੇ ਸਨ ਕਿ ਜੇ ਦੇਸ਼ ਆਜ਼ਾਦ ਹੋ ਗਿਆ ਤਾਂ ਪੰਥ ਆਪਣੇ ਆਪ ਆਜ਼ਾਦ ਹੋ ਜਾਵੇਗਾ। ਪੰਥ ਦੀ ਆਜ਼ਾਦੀ, ਦੇਸ਼ ਦੀ ਆਜ਼ਾਦੀ ਨਾਲੋਂ ਵਖਰੀ ਕਿਵੇਂ ਹੋ ਸਕਦੀ ਹੈ। ਚਾਚਾ ਜੀ ਪੰਥ ਦੀ ਨਿਆਰੀ ਤੇ ਨਵੇਕਲੀ ਹਸਤੀ ਦੇ ਕਾਇਲ ਸਨ। ਉਨ੍ਹਾਂ ਨੇ ਹਰਬੰਸ ਨੂੰ ਕਾਂਗਰਸੀਆਂ ਦੀ ਜ਼ਹਿਨੀਅਤ ਬਾਰੇ ਬਥੇਰਾ ਸਮਝਾਇਆ। ਪਰ ਉਹ ਜੁਆਨੀ ਦੇ ਜੋਸ਼ ਤੇ ਦੇਸ਼ ਦੀ ਆਜ਼ਾਦੀ ਦੇ ਪ੍ਰਚਲਤ ਵਹਿਣ ਵਿਚ ਆਪਣੀ ਸੋਚ ਉਤੇ ਅੜਿਆ ਰਿਹਾ। ਅਖ਼ੀਰ ਚਾਚਾ ਜੀ ਨੇ ਪੁਤਰ ਨੂੰ ਆਪਣੇ ਹਥੀਂ ਤਜਰਬਾ ਕਰਕੇ ਵੇਖਣ ਲਈ, ਇਹ ਕਹਿ ਕੇ ਛੱਡ ਦਿੱਤਾ, "ਮੱਛੀ ਚੱਟ ਕੇ ਹੀ ਮੁੜਦੀ ਹੈ, ਤੂੰ ਵੀ ਇਹ ਪੱਥਰ ਚੱਟ ਲੈ। ਮੈਂ ਤਾਂ ਆਪਣੀ ਜਿੰਦ ਜਾਨ ਤੇ ਸੋਚ, ਅੰਮ੍ਰਿਤ ਛਕਣ ਵੇਲੇ, ਗੁਰੂ ਗ੍ਰੰਥ ਤੇ ਪੰਥ ਨੂੰ ਸੌਂਪੀ ਹੋਈ ਹੈ। ਮੈਂ ਤਾਂ ਪੰਥ ਦੇ ਆਦੇਸ਼ ਅੱਗੇ ਨਾ ਕੋਈ ਉਜ਼ਰ ਕਰਾਂਗਾ ਨਾ ਦਲੀਲ।"

ਇਸ ਚੋਣ ਵਿਚ ਹਰਬੰਸ ਨੇ ਕਾਂਗਰਸ ਦਾ ਸਾਥ ਦਿਤਾ ਤੇ ਉਸ ਦੇ ਪਿਤਾ ਸ. ਈਸ਼ਰ

ਸਿੰਘ ਨੇ ਪੰਥਕ ਉਮੀਦਵਾਰ, ਸ. ਉਜਲ ਸਿੰਘ ਦਾ। ਅਖ਼ੀਰ ਜਿੱਤ ਅਕਾਲੀ ਦਲ ਦੀ ਹੋਈ। ਦੇਸ਼ ਦੀ ਆਜ਼ਾਦੀ ਤੋਂ ਪਿਛੋਂ ਹਰਬੰਸ ਨੇ ਜਦ ਕਾਂਗਰਸ ਵਲੋਂ ਸਿੱਖਾਂ ਨਾਲ ਹੁੰਦੀ ਬੇ-ਇਨਸਾਫ਼ੀ ਨੂੰ ਦੇਖਿਆ ਤਾਂ ਫਿਰ ਉਸ ਨੇ ਕਾਂਗਰਸ ਦਾ ਕਦੀ ਨਾਂ ਨਾ ਲਿਆ।

ਭਾਵੇਂ ਸ. ਈਸ਼ਰ ਸਿੰਘ ਪੰਥਕ ਨੀਤੀ ਤੇ ਪੰਥਕ ਮੁਫ਼ਾਦ ਨੂੰ ਚੰਗੀ ਤਰ੍ਹਾਂ ਸਮਝਦੇ ਸਨ, ਧੁਰ ਅੰਦਰੋਂ ਇਸ ਨਾਲ ਜੁੜੇ ਹੋਏ ਸਨ ਤੇ ਪੂਰੀ ਲੱਗਣ ਤੇ ਦ੍ਰਿੜ੍ਹਤਾ ਨਾਲ ਇਸ ਦਾ ਸਾਥ ਦਿੰਦੇ ਸਨ, ਪਰ ਉਹ ਕਦੀ ਵੀ ਸਟੇਜ ਉਤੇ ਆ ਕੇ ਨਾ ਭਾਸ਼ਨਕਾਰੀ ਕਰਦੇ ਸਨ ਤੇ ਨਾ ਹੀ ਸ਼ੇਖੀਆਂ ਮਾਰਦੇ ਸਨ। ਨਾ ਉਨ੍ਹਾਂ ਨੂੰ ਕਦੀ ਲੀਡਰੀ ਦੀ ਭੁੱਖ ਸੀ ਤੇ ਨਾ ਹੀ ਉਨ੍ਹਾਂ ਨੇ ਕਦੀ ਜਥੇਦਾਰ ਅਖਵਾਇਆ ਸੀ। ਉਹ ਭਰੇ ਹੋਏ ਭਾਂਡੇ ਵਾਂਗ ਕਦੀ ਡੋਲਦੇ ਨਹੀਂ ਸਨ, ਚੁੱਪ ਚੁਪੀਤੇ ਪਰ ਅਣਥੱਕ ਤੇ ਨਿੱਗਰ ਪੰਥ ਸੇਵਕ ਸਨ।

ਪਾਕਿਸਤਾਨ ਬਣਨ ਪਿਛੋਂ, ਇਹ ਲਾਹੌਰ ਤੋਂ ਜਦ ਦਿੱਲੀ ਆਏ ਤਾਂ ਆਪਣਾ ਪਰਿਵਾਰ ਸਿੱਖੀ ਸਿਦਕ ਹੀ ਨਾਲ ਲਿਆਏ ਸਨ। ਸੈਦ ਮਿੱਠੇ ਦੀ ਆਟੇ ਦੀ ਦੁਕਾਨ ਤੇ ਗੁਮਟੀ ਬਾਜ਼ਾਰ ਦੀ ਆਟੇ ਦੀ ਮਸ਼ੀਨ ਦੀ ਥਾਵੇਂ, ਉਨ੍ਹਾਂ ਨੇ ਪਹਾੜ ਗੰਜ ਦਿੱਲੀ ਵਿਚ ਚਾਹ ਦੀ ਦੁਕਾਨ ਨਾਲ ਨਿਰਬਾਹ ਕਰਨਾ ਸ਼ੁਰੂ ਕੀਤਾ। ਜੇ ਲਾਹੌਰ ਵਿਚ ਉਹ ਗੁਰੂ ਅਰਜਨ ਦੇਵ ਦੇ ਸ਼ਹੀਦੀ ਅਸਥਾਨ ਗੁਰਦੁਆਰਾ ਡੇਹਰਾ ਸਾਹਿਬ ਵਿਚ ਰੋਜ਼ਾਨਾ ਲੰਗਰ ਦੀ ਸੇਵਾ ਕਰਦੇ ਸਨ ਤਾਂ ਹੁਣ ਗੁਰੂ ਤੇਗ਼ ਬਹਾਦੁਰ ਦੇ ਸ਼ਹੀਦੀ ਅਸਥਾਨ, ਸੀਸ ਗੰਜ ਚਾਂਦਨੀ ਚੌਂਕ ਵਿਚ ਉਸੇ ਤਰ੍ਹਾਂ ਸੇਵਾ ਕਰਨ ਲੱਗੇ। ਆਪਣੀ ਸੇਵਾ ਸਿੱਖੀ ਸਿਦਕ ਤੇ ਸਫ਼ੈਦ ਦਾੜ੍ਹੇ ਕਰਕੇ ਬਾਬਾ ਈਸ਼ਰ ਸਿੰਘ ਕਰਕੇ ਜਾਣੇ ਜਾਂਦੇ। ਚਾਚਾ ਕਹਿਣ ਵਾਲੇ ਭਤੀਜੀਆਂ ਭਤੀਜੇ ਵੀ ਖਿੜ ਕੇ ਆਪਣੀ ਨਵੀਂ ਚੋਗ ਉਤੇ ਜਾ ਬੈਠੇ।

ਆਪਣੀ ਸਿਦਕ ਦਿਲੀ ਤੇ ਪੰਥ ਨੂੰ ਸਮਰਪਣ ਕਰਕੇ, ਇਹ ਗੁਰਦੁਆਰਾ ਕਮੇਟੀ ਲਾਹੌਰ ਦੇ ਹਮੇਸ਼ਾ ਹੀ ਬਿਲਾ ਮੁਕਾਬਲਾ ਮੈਂਬਰ ਚੁਣੇ ਜਾਂਦੇ ਸਨ। ਇਸੇ ਤਰ੍ਹਾਂ ਹੀ ਦਿੱਲੀ ਆ ਜਾਣ ਉਤੇ ਵੀ ਇਹ ਦਿਲੀ ਗੁਰਦੁਆਰਾ ਕਮੇਟੀ ਦੇ, ਆਪਣੀ ਉਮਰ ਦੇ ਅਖ਼ੀਰ ਤਕ ਮੈਂਬਰ ਰਹੇ। ਪਰ ਇਨ੍ਹਾਂ ਨੇ ਕਦੀ ਵੀ ਆਪਣੀ ਮੈਂਬਰੀ ਕਿਸੇ ਉਤੇ ਨਹੀਂ ਜਿਤਲਾਈ। ਨਾ ਹੀ ਕਿਸੇ ਉਤੇ ਰੋਅਬ ਪਾਇਆ ਤੇ ਨਾ ਹੀ ਕੋਈ ਨਾ ਜਾਇਜ਼ ਫ਼ਾਇਦਾ ਉਠਾਇਆ। ਇਨ੍ਹਾਂ ਦੀ ਮਾਸੀ ਦਾ ਪੁੱਤਰ ਤੇ ਮੇਰਾ ਸੱਕਾ ਚਾਚਾ ਸ. ਪੂਰਨ ਸਿੰਘ, ਜੋ ਇਨ੍ਹਾਂ ਨਾਲ ਲਾਹੌਰ ਤੋਂ ਹੀ ਲੰਗਰ ਦੀ ਸੇਵਾ ਵਿਚ ਸਾਥ ਦਿੰਦਾ ਆ ਰਿਹਾ ਸੀ, ਉਹ ਆਪਣੀ ਬੇਰੋਜ਼ਗਾਰੀ ਤੇ ਮੰਦਹਾਲੀ ਤੋਂ ਤੰਗ ਆ ਕੇ ਇਨ੍ਹਾਂ ਕੋਲ ਗਿਆ ਤੇ ਆਖਿਓ ਸੁ, "ਭਰਾ ਮੈਨੂੰ ਗੁਰਦੁਆਰੇ ਵਿਚ ਕੋਈ ਨੌਕਰੀ ਦੁਆ ਦੇਹ।" ਸ. ਈਸ਼ਰ ਸਿੰਘ ਉਸ ਨੂੰ ਬਹੁਤ ਗੁੱਸੇ ਹੋਏ ਤੇ ਬੋਲੇ, "ਪੂਰਨ ਸਿੰਘ, ਇਹ ਕੀ? ਗੁਰੂ ਘਰ ਦੀ ਸੇਵਾ ਦਾ ਮੁੱਲ ਲੈਣਾ ਈ? ਇਹ ਤਾਂ ਨਿਸ਼ਕਾਮ ਸੇਵਾ ਦਾ ਸਥਾਨ ਹੈ। ਰੋਜ਼ਗਾਰ ਗੁਰੂ ਦੀ ਬਖ਼ਸ਼ਿਸ਼ ਹੈ। ਅਰਦਾਸ ਕਰਿਆ ਕਰ, ਗੁਰੂ ਮਿਹਰ ਕਰੇਗਾ। ਸੇਵਾ ਨੂੰ ਵੇਚਣ ਦਾ ਕਦੀ ਨਾਂ ਨਾ ਲਈਂ।" ਕਿੰਨੇ ਕਰੜੇ ਤੇ ਦ੍ਰਿੜ੍ਹ ਸਨ ਚਾਚਾ ਈਸ਼ਰ ਸਿੰਘ ਗੁਰੂ ਘਰ ਦੀ ਸੇਵਾ ਦੀ ਮਰਯਾਦਾ ਵਿਚ।

ਜਿਸ ਵਕਤ ਆਜ਼ਾਦੀ ਘੁਲਾਟੀਆਂ ਨੂੰ, ਉਨ੍ਹਾਂ ਦੀਆਂ ਜੇਲ ਯਾਤਰਾਵਾਂ ਤੇ ਮੋਰਚਿਆਂ ਵਿਚ ਜਾਣ ਕਰਕੇ ਤਾਮਰ ਪੱਤਰਾਂ, ਪੈਨਸ਼ਨਾਂ, ਮਕਾਨਾਂ ਤੇ ਪਲਾਟਾਂ ਦੇ ਰੂਪ ਵਿਚ ਸ਼ੀਰਨੀਆਂ ਵੰਡੀਆਂ ਜਾਣ ਲਗੀਆਂ, ਤਾਂ ਸ. ਈਸ਼ਰ ਸਿੰਘ ਨੂੰ ਵੀ ਇਨ੍ਹਾਂ ਦੇ ਮਿਤਰਾਂ ਨੇ ਦਰਖ਼ਾਸਤ ਦੇਣ ਲਈ ਕਿਹਾ। ਮੈਨੂੰ ਇਨ੍ਹਾਂ ਦੇ ਲੜਕੇ ਅਵਤਾਰ ਸਿੰਘ ਨੇ ਦਸਿਆ ਹੈ ਕਿ ਸ. ਹੁਕਮ

ਸਿੰਘ ਮੈਂਬਰ ਪਾਰਲੀਮੈਂਟ, ਉਚੇਚੇ ਇਨ੍ਹਾਂ ਨੂੰ ਕਹਿਣ ਆਏ ਕਿ ਤੁਸੀਂ ਵੀ ਦਰਖ਼ਾਸਤ ਭਰ ਦਿਓ। ਇਸ ਨਾਲ ਤੁਹਾਡੀਆਂ ਦੋ ਪੀੜ੍ਹੀਆਂ ਤਕ ਬਿੜ੍ਹਾਂ ਬੱਝ ਜਾਣ ਗੀਆਂ। ਪਰ ਆਪ ਜੀ ਨੇ ਸਾਫ਼ ਇਨਕਾਰ ਕਰ ਦਿਤਾ। ਉਹ ਕਹਿੰਦੇ ਸਨ,"ਮੈਂ ਤਾਂ ਦੇਸ਼ ਦੇ ਪੰਥ ਦੀ ਸੇਵਾ ਲਈ, ਪੰਥ ਦੇ ਹੁਕਮ ਦੀ ਤਾਮੀਲ ਵਿਚ ਕੈਦਾਂ ਕਟੀਆਂ ਹਨ, ਗੁਰੂ ਪੰਥ ਦੀ ਸੇਵਾ ਦਾ ਇਵਜ਼ਾਨਾ ਲੈਣਾ, ਇਸ ਦਾ ਮੁੱਲ ਲੈਣਾ ਹੋਵੇਗਾ। ਜਦ ਜੀਵਨ ਹੀ ਗੁਰੂ ਪੰਥ ਦੇ ਹਵਾਲੇ ਕੀਤਾ ਹੋਇਆ ਹੈ ਤਾਂ ਇਸ ਦਾ ਮੁੱਲ ਕਿਉਂ ਲਿਆ ਜਾਵੇ। ਇਹ ਮੇਰੀ ਆਤਮਾ ਉਤੇ ਬੋਝ ਹੋਵੇਗਾ। ਫਿਰ ਉਹ ਆਪਣੇ ਅਨੋਖੇ ਅੰਦਾਜ਼ ਵਿਚ ਗਾਉਣ ਲੱਗ ਪਏ,"ਮੇਰੀ ਨਿਭ ਜਾਏ ਗੁਰਾਂ ਦੇ ਨਾਲੇ! ਮੇਰੀ ਨਿਭ ਜਾਏ ਗੁਰਾਂ ਦੇ ਨਾਲੇ।।"

ਇਕ ਵਾਰੀ ਦਿੱਲੀ ਗੁਰਦੁਆਰਾ ਕਮੇਟੀ ਦੇ ਸੈਕਟਰੀ ਦੀ ਚੋਣ ਲਈ ਜਥੇਦਾਰ ਸੰਤੋਖ ਸਿੰਘ ਖੜਾ ਹੋ ਗਿਆ। ਉਸ ਨੂੰ ਉਸ ਵੇਲੇ ਦੇ ਪ੍ਰਧਾਨ ਮੰਤ੍ਰੀ ਦੀ ਸਰਪ੍ਰਸਤੀ ਹਾਸਲ ਸੀ। ਉਹ ਸ. ਈਸ਼ਰ ਸਿੰਘ ਨੂੰ ਉਨ੍ਹਾਂ ਦੇ ਘਰੋਂ ਲਿਆਉਣ ਲਈ ਕਾਰ ਲੈ ਕੇ ਗਿਆ ਤਾਂ ਕਿ ਉਹ ਸੰਤੋਖ ਸਿੰਘ ਨੂੰ ਆਪਣਾ ਵੋਟ ਦੇਣ। ਇਨ੍ਹਾਂ ਨੇ ਸੰਤੋਖ ਸਿੰਘ ਨੂੰ ਬੜਾ ਕੋਰਾ ਉੱਤਰ ਦਿੱਤਾ ਤੇ ਕਿਹਾ,"ਮੈਂ ਤੇਰੀ ਕਾਰ ਵਿਚ ਨਹੀਓਂ ਜਾਣਾ, ਇਹ ਗੁਰਦੁਆਰਾ ਕਮੇਟੀ ਦੀ ਚੋਣ ਹੈ, ਇਸ ਲਈ ਮੈਂ ਪੈਦਲ ਚੱਲ ਕੇ ਵੋਟ ਦੇਣ ਲਈ ਹਾਜ਼ਰ ਹੋਵਾਂਗਾ। ਫਿਰ ਸ. ਸੰਤੋਖ ਸਿੰਘ ਤੂੰ ਇਸ ਗੱਲ ਦਾ ਧਿਆਨ ਰਖੀਂ ਮੈਂ ਕਦਾਚਿੱਤ ਤੈਨੂੰ ਵੋਟ ਨਹੀਓਂ ਪਾਉਣਾ। ਤੂੰ ਸਰਕਾਰੀ ਸਰਪ੍ਰਸਤੀ ਨਾਲ ਚੋਣ ਲੜ ਰਿਹਾ ਹੈਂ। ਮੈਂ ਤਾਂ ਸਾਰੀ ਉਮਰ ਗੁਰਦੁਆਰਿਆਂ ਦੀ ਆਜ਼ਾਦੀ ਲਈ ਜੱਦੋ ਜਹਿਦ ਕਰਦਾ ਆਇਆ ਹਾਂ। ਗੁਰਦੁਆਰਿਆਂ ਵਿਚ ਸਰਕਾਰ ਦੀ ਮੁਦਾਖ਼ਲਤ ਕਦੀ ਬਰਦਾਸ਼ਤ ਨਹੀਂ ਕਰਦਾ। ਤੇਰੀ ਵਫ਼ਾਦਾਰੀ ਗੁਰੂ ਘਰ ਨਾਲ ਨਹੀਂ, ਸਰਕਾਰ ਨਾਲ ਹੈ। ਮੈਂ ਦੁਬਾਜਰੇ ਨੂੰ ਕਦੀ ਵੋਟ ਨਹੀਂ ਦਿਆਂਗਾ। ਸੰਤੋਖ ਸਿੰਘ! ਯਾਦ ਰੱਖ, ਗੁਰੂ ਘਰ ਤਾਂ ਹਰ ਪਖੋਂ ਆਜ਼ਾਦ ਹੈ ਅਤੇ ਕੇਵਲ ਖ਼ਾਲਸਾ ਪੰਥ ਹੀ ਇਸ ਦੀ ਸੇਵਾ ਦਾ ਹੱਕਦਾਰ ਹੈ। ਉਹ ਖ਼ਾਲਸਾ ਪੰਥ , ਜਿਸ ਵਿਚ ਸਵਾਏ ਗੁਰੂ ਤੋਂ ਹੋਰ ਕਿਸੇ ਦੀ ਵਫ਼ਾਦਾਰੀ ਦਾ ਰਲਾ ਨਹੀਂ, ਕੋਈ ਓਪਰੀ ਮੈਲ ਨਹੀਂ। ਜੋ ਕਿਸੇ ਅੱਗੇ ਵਿਕਿਆ ਹੋਇਆ ਨਹੀਂ।"

ਇਨ੍ਹਾਂ ਦਾ ਸੀਸ ਗੰਜ ਚਾਂਦਨੀ ਚੌਕ ਵਿਚ ਵੀ ਲੰਗਰ ਦੀ ਸੇਵਾ ਦਾ ਨੇਮ ਉਸੇ ਤਰ੍ਹਾਂ ਅਟੁੱਟ ਸੀ ਜਿਵੇਂ ਲਾਹੌਰ ਗੁਰਦੁਆਰਾ ਡੇਹਰਾ ਸਾਹਿਬ ਸੀ। ਇਕ ਵਾਰੀ ਪ੍ਰਿੰਸੀਪਲ ਸਤਿਬੀਰ ਸਿੰਘ ਦਿੱਲੀ ਆਏ ਤੇ ਆਪਣੇ ਕੰਮ ਕਾਰ ਤੋਂ ਵਿਹਲੇ ਹੋ ਕੇ, ਸ. ਈਸ਼ਰ ਸਿੰਘ ਹੁਰਾਂ ਨੂੰ ਲਭਦੇ ਫਿਰਨ। ਜੱਦ ਇਹ ਕਿਧਰੇ ਨਾ ਦਿੱਸੇ ਤਾਂ ਅਚਾਨਕ ਉਨ੍ਹਾਂ ਨੂੰ ਫੁਰਨਾ ਫੁਰਿਆ ਤੇ ਕਹਿ ਉੱਠੇ,"ਭਾਈ ਮੰਝ ਤਾਂ ਕੇਵਲ ਲੰਗਰ ਵਿਚ ਹੀ ਮਿਲ ਸਕਦਾ ਹੈ। ਮੈਂ ਐਵੇਂ ਏਧਰ ਓਧਰ ਲੱਭਦਾ ਫਿਰਦਾ ਹਾਂ।" ਉਹ ਜਦ ਲੰਗਰ ਵਿਚ ਪਹੁੰਚੇ ਤਾਂ ਵਾਕਿਆ ਈ ਬਾਬਾ ਈਸ਼ਰ ਸਿੰਘ ਪੰਗਤ ਨੂੰ ਵਾਹਿਗੁਰੂ ਜੀ ਵਾਹਿਗੁਰੂ ਜੀ ਆਖਦੇ ਹੋਏ ਦਾਲਾ ਵਰਤਾ ਰਹੇ ਸਨ। ਉਨ੍ਹਾਂ ਨੇ ਸਤਿਬੀਰ ਸਿੰਘ ਨੂੰ ਪਹਿਲਾਂ ਪੰਗਤ ਵਿਚ ਬਿਠਾ ਕੇ ਪਰਸ਼ਾਦਾ ਛਕਾਇਆ ਤੇ ਫਿਰ ਬੜੇ ਨਿੱਘ ਤੇ ਚਾਓ ਨਾਲ ਮਿਲੇ। ਇਹ ਗੱਲ ਮੈਨੂੰ ਸਤਿਬੀਰ ਸਿੰਘ ਦੇ ਛੋਟੇ ਭਰਾ, ਬਲਵਿੰਦਰ ਸਿੰਘ ਨੇ ਦੱਸੀ ਹੈ ਤੇ ਉਹ ਪੰਥ ਦੇ ਪ੍ਰਸਿਧ ਵਿਦਵਾਨ ਪ੍ਰਿੰਸੀਪਲ ਸਤਿਬੀਰ ਸਿੰਘ ਵਲੋਂ ਬਾਬਾ ਈਸ਼ਰ ਸਿੰਘ ਨੂੰ "ਭਾਈ ਮੰਝ" ਕਹੇ ਜਾਣ ਉਤੇ ਬੜਾ ਮਾਨ ਕਰਦਾ ਹੈ।

ਇਸ ਅੱਜ ਦੇ "ਭਾਈ ਮੰਝ" ਨੂੰ ਲੰਗਰ ਦੀ ਪ੍ਰਥਾ ਤੇ ਲੰਗਰ ਦੀ ਸੇਵਾ ਨਾਲ ਇਕ ਕਦਰ ਲਗਣ ਸੀ ਕਿ ਇਨ੍ਹਾਂ ਨੇ ਗੁਰਦੁਆਰਾ ਕਮੇਟੀ ਦਿੱਲੀ ਨੂੰ ਇਸ ਗੱਲ ਉਤੇ ਰਾਜ਼ੀ ਕਰ

ਲਿਆ ਕਿ ਗੁਰਦੁਆਰਾ ਬੰਗਲਾ ਸਾਹਿਬ ਵਿਚ ਵੀ ਬਾਕਾਇਦਾ ਲੰਗਰ ਚਾਲੂ ਕੀਤਾ ਜਾਵੇ। ਇਸ ਲਈ ਉਨ੍ਹਾਂ ਨੇ ਪਹਿਲ ਆਪਣੇ ਕੋਲੋਂ ਦਸ ਕਿਲੋ ਆਟੇ ਤੇ ਹੋਰ ਰਸਦ ਨਾਲ, ਕੇਵਲ ਇਕ ਲੋਹ ਨਾਲ ਸ਼ੁਰੂ ਕਰ ਦਿੱਤੀ। ਅੱਜ ਉਨ੍ਹਾਂ ਦੀ ਸ਼ਹੀਦੀ ਤੋਂ ਅਠਾਈ ਸਾਲ ਪਿਛੋਂ ਇਸ ਵਿਸ਼ਾਲ ਲੰਗਰ ਦੀ ਰੌਣਕ ਗੁਰੂ ਦੀ ਬਰਕਤ ਨਾਲ ਮਿਉਂਦੀ ਹੀ ਨਹੀਂ। ਉਨ੍ਹਾਂ ਨੂੰ ਯਕੀਨ ਸੀ ਕਿ ਗੁਰੂ ਦੇ ਮਾਰਗ ਉਤੇ ਪੁਟਿਆ ਇਕ ਕਦਮ, ਵਡੀਆਂ ਮੰਜ਼ਲਾਂ ਤਹਿ ਕਰਨ ਦੇ ਸਮਰਥ ਹੋ ਜਾਂਦਾ ਹੈ ਤੇ ਗੁਰੂ ਆਪ ਬਾਂਹ ਫੜ ਕੇ ਨਾਲ ਲੈ ਟੁਰਦਾ ਹੈ।

ਮੈਂ ਉੱਪਰ ਦੱਸ ਆਇਆ ਹਾਂ ਕਿ ਪੰਥ ਨੇ ਜਦ ਕਦੀ ਵੀ ਵੰਗਾਰ ਪਾਈ ਹੈ, ਜਦ ਕਦੀ ਵੀ ਆਵਾਜ਼ ਦਿਤੀ ਹੈ, ਚਾਚਾ ਈਸ਼ਰ ਸਿੰਘ ਨਿਰਸੰਕੋਚ ਮੈਦਾਨ ਵਿਚ ਨਿੱਤਰ ਆਉਂਦੇ ਰਹੇ ਹਨ। ਹਿੰਦੁਸਤਾਨ ਵਿਚ ਹਿੰਦੂ ਪਛੜੀਆਂ ਸ਼੍ਰੇਣੀਆਂ ਨੂੰ ਕੁਝ ਰਿਆਇਤਾਂ ਦਿੱਤੀਆਂ ਗਈਆਂ। ਪਰ ਸਿੱਖਾਂ ਵਿਚ ਪਛੜੀਆਂ ਸ਼੍ਰੇਣੀਆਂ ਨੂੰ ਇਹ ਰਿਆਇਤਾਂ ਨਾ ਦਿਤੀਆਂ ਗਈਆਂ। ਜਿਸ ਕਰਕੇ ਬਹੁਤ ਸਾਰੇ, ਇਨ੍ਹਾਂ ਸ਼੍ਰੇਣੀਆਂ ਦੇ ਸਿੱਖਾਂ ਦਾ, ਧਰਮ ਬਦਲੀ ਕਰਕੇ, ਵਾਪਸ ਹਿੰਦੂ ਧਰਮ ਵਿਚ ਦਾਖ਼ਲ ਹੋ ਜਾਣ ਦਾ ਖ਼ਤਰਾ ਪੈਦਾ ਹੋ ਗਿਆ। ਇਸ ਨਾਲ ਸਿੱਖਾਂ ਦੀ ਗਿਣਤੀ ਬਹੁਤ ਘਟ ਸਕਦੀ ਸੀ ਤੇ ਸਿਖ ਘੱਟ ਗਿਣਤੀ ਅਲੋਪ ਹੋ ਸਕਦੀ ਸੀ। ਇਸ ਲਈ ਅਕਾਲੀ ਦਲ ਨੇ, ਹਿੰਦੂ ਤੇ ਸਿਖ ਪਛੜੀਆਂ ਸ਼੍ਰੇਣੀਆਂ ਵਿਚ ਸਰਕਾਰ ਵਲੋਂ ਕੀਤੇ ਇਸ ਵਿਤਕਰੇ ਨੂੰ ਖਤਮ ਕਰਨ ਲਈ ਆਵਾਜ਼ ਉਠਾਈ। ਸਰਕਾਰ ਦੀ ਇਸ ਘਾਤਕ ਤੇ ਸਿੱਖ ਮਾਰੂ ਨੀਤੀ ਵਿਰੁਧ ਜਦੋ ਜਹਿਦ ਦਾ ਐਲਾਨ ਹੋਣ ਉਤੇ ਸ. ਈਸ਼ਰ ਸਿੰਘ, ਮਾਸਟਰ ਤਾਰਾ ਸਿੰਘ ਦੀ ਅਗਵਾਈ ਵਿਚ ਲਗਾਏ ਗਏ ਮੋਰਚੇ ਵਿਚ ਸ਼ਾਮਲ ਹੋਏ, ਤੇ 1953 ਵਿਚ ਗ੍ਰਿਫ਼ਤਾਰ ਕੀਤੇ ਗਏ। ਸਰਕਾਰ ਵਲੋਂ ਇਹ ਵਿਤਕਰਾ ਖ਼ਤਮ ਕਰਨ ਤੇ ਸਿਖ ਪਛੜੀਆਂ ਸ਼੍ਰੇਣੀਆਂ ਨੂੰ ਵੀ ਇਹ ਰਿਆਇਤਾਂ ਤੇ ਸਹੂਲਤਾਂ ਮਿਲਣ ਉਤੇ ਇਹ ਮੋਰਚਾ ਖ਼ਤਮ ਹੋਇਆ। ਤੇ ਦੂਸਰੇ ਸਾਥੀਆਂ ਦੇ ਨਾਲ ਸ. ਈਸ਼ਰ ਸਿੰਘ ਵੀ ਜੇਲ ਤੋਂ ਬਾਹਰ ਆ ਗਏ।

ਚਾਚਾ ਜੀ ਨਾਲ ਕਾਬਲ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ ਵਾਲੀ ਗੱਲ ਹੋਈ। ਇਹ 1954 ਵਿਚ ਪੰਜਾਬੀ ਸੂਬਾ ਦੇ ਸੰਬੰਧ ਵਿਚ ਫਿਰ ਗ੍ਰਿਫ਼ਤਾਰ ਕਰ ਲਏ ਗਏ। ਭਾਵੇਂ ਕਾਂਗਰਸ ਸਰਕਾਰ ਸਾਰੇ ਹਿੰਦੁਸਤਾਨ ਦੇ ਸੂਬਿਆਂ ਦੀ ਵੰਡ ਭਾਸ਼ਾ ਦੇ ਆਧਾਰ ਉਤੇ ਕੀਤੀ ਜਾ ਰਹੀ ਸੀ, ਪਰ ਇਹ ਅਸੂਲ ਪੰਜਾਬ ਉਤੇ ਲਾਗੂ ਨਹੀਂ ਸੀ ਕੀਤਾ ਜਾ ਰਿਹਾ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਇਹ ਇਲਾਕਾ ਸਿਖ ਬਹੁ ਗਿਣਤੀ ਵਾਲਾ ਇਲਾਕਾ ਹੋ ਸਕਦਾ ਸੀ। ਦੇਸ਼ ਆਜ਼ਾਦ ਹੋ ਜਾਣ ਦੇ ਬਾਵਜੂਦ ਪੰਥ ਨੂੰ ਆਜ਼ਾਦੀ ਦਾ ਸੁਆਦ ਨਹੀਂ ਸੀ ਚੱਖਣ ਦਿਤਾ ਜਾ ਰਿਹਾ, ਹਰ ਹੀਲੇ ਪੰਥ ਨੂੰ ਜਾਇਜ਼ ਹੱਕਾਂ ਤੋਂ ਵਾਂਝਾ ਰਖਿਆ ਜਾ ਰਿਹਾ ਸੀ ਭਾਵੇਂ ਆਜ਼ਾਦੀ ਤੋਂ ਪਹਿਲਾਂ ਸਿੱਖਾਂ ਨਾਲ, ਵਾਇਦਾ ਕੀਤਾ ਗਿਆ ਸੀ ਕਿ ਇਨ੍ਹਾਂ ਲਈ ਐਸਾ ਇਲਾਕਾ ਵਖਰਾ ਨਿਸਚਤ ਕੀਤਾ ਜਾਵੇਗਾ, ਜਿਥੇ ਇਹ ਵੀ ਆਜ਼ਾਦੀ ਦੀ "ਚਮਕ" ਮਾਨ ਸਕਣ। ਅਕਾਲੀ ਇਸ ਵਾਇਦਾ ਖ਼ਿਲਾਫ਼ੀ ਤੇ ਸਿੱਖਾਂ ਨਾਲ ਵਿਤਕਰੇ ਕਾਰਣ, ਜੱਦੋ ਜਹਿਦ ਕਰਨ ਲਈ ਰੋਹ ਨਾਲ ਭਰੇ ਹੋਏ ਸਨ। ਪਰ ਸਰਕਾਰ ਦੀ ਨੀਤੀ ਇਸ ਰੋਸ ਨੂੰ ਦੱਬਣ ਕੁਚਲਣ ਦੀ ਸੀ। ਇਥੋਂ ਤਕ ਕਿ ਪੰਜਾਬ ਦੀ ਕਾਂਗਰਸ ਸਰਕਾਰ ਨੇ ਪੰਜਾਬੀ ਸੂਬੇ ਦਾ ਨਾਅਰਾ ਲਗਾਉਣ ਉਤੇ ਵੀ ਪਾਬੰਦੀ ਲਗਾ ਦਿਤੀ। ਸ. ਈਸ਼ਰ ਸਿੰਘ ਦਿੱਲੀ ਤੋਂ ਇਕ ਜਥਾ ਲੈ ਕੇ ਇਸ ਐਜੀਟੇਸ਼ਨ ਵਿਚ ਸ਼ਾਮਲ ਹੋਣ ਲਈ ਅੰਮ੍ਰਿਤਸਰ ਆਏ। ਪਰ ਇਨ੍ਹਾਂ ਨੂੰ ਅੰਮ੍ਰਿਤਸਰ ਸਟੇਸ਼ਨ

ਤੋਂ ਬਾਹਰ ਹੀ, ਟਾਂਗੇ ਵਿਚ ਬੈਠਦਿਆਂ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਹਿਸਾਰ ਜੇਲ ਵਿਚ ਭੇਜ ਦਿੱਤਾ ਗਿਆ, ਜਿਥੇ ਇਨ੍ਹਾਂ ਨੂੰ ਛੇ ਮਹੀਨੇ ਰਖਿਆ ਗਿਆ। ਫਿਰ ਸਰਕਾਰ ਨੇ 1956 ਵਿਚ ਪੰਜਾਬ ਤੇ ਪੈਪਸੂ ਨੂੰ ਜੋੜ ਦਿੱਤਾ। ਪੰਜਾਬੀ ਬੋਲਣ ਵਾਲਾ ਸੂਬਾ ਨਾ ਬਣਾਇਆ। ਫਿਰ 12 ਜੂਨ 1960 ਨੂੰ ਪੰਜਾਬੀ ਸੂਬੇ ਦੇ ਮੋਰਚੇ ਦੇ ਸੰਬੰਧ ਵਿਚ ਇਨ੍ਹਾਂ ਨੂੰ ਗ੍ਰਿਫ਼ਤਾਰ ਕਰਕੇ ਗੁੜਗਾਵਾਂ ਜੇਲ ਭੇਜ ਦਿਤਾ ਗਿਆ ਜਿਥੋਂ ਇਨ੍ਹਾਂ ਨੂੰ ਮਾਰਚ 1961 ਵਿਚ ਰਿਹਾ ਕੀਤਾ ਗਿਆ।

ਭੇਡੇ ਦੁੱਧ ਦਿਤੋ ਈ, ਪਰ ਮੇਗਨਾਂ ਪਾ ਕੇ। ਅਖੀਰ ਕਈ ਸਾਲਾਂ ਦੀ ਜੱਦੋ ਜਹਿਦ, ਕੈਦਾਂ, ਲਾਠੀਆਂ, ਗੋਲੀਆਂ ਤੇ ਹਰ ਪ੍ਰਕਾਰ ਦੇ ਤਸ਼ੱਦਦ ਤੇ ਹਥਕੰਡਿਆਂ ਉਪ੍ਰੰਤ ਜਦ ਨਵੰਬਰ 1966 ਵਿਚ ਸਰਕਾਰ ਨੇ ਪੰਜਾਬੀ ਬੋਲੀ ਵਾਲਾ ਰਾਜ ਸਥਾਪਤ ਕਰ ਹੀ ਦਿਤਾ ਤਾਂ ਚੰਡੀਗੜ੍ਹ ਤੇ ਹੋਰ ਵੀ ਕਈ ਪੰਜਾਬੀ ਬੋਲੀ ਵਾਲੇ ਇਲਾਕੇ ਇਸ ਤੋਂ ਬਾਹਰ ਰੱਖ ਲਏ। ਹੋਰ ਵੀ ਕਈ ਅੜਾਉਣੀਆਂ ਤੇ ਉਲਝਣਾਂ ਖੜੀਆਂ ਕਰ ਦਿਤੀਆਂ ਗਈਆਂ, ਜਿਸ ਕਰਕੇ ਖ਼ਲਸ਼ ਬਣੀ ਹੀ ਰਹੀ, ਸੇਹੇ ਦਾ ਤਕਲਾ ਖੁਭਿਆ ਹੀ ਰਿਹਾ। ਮਾਸਟਰ ਤਾਰਾ ਸਿੰਘ ਦੀ ਥਾਵੇਂ ਅਕਾਲੀ ਦਲ ਦੀ ਵਾਗਡੋਰ ਸੰਤ ਫ਼ਤਹ ਸਿੰਘ ਦੇ ਹੱਥ ਆ ਗਈ। ਇਨ੍ਹਾਂ ਨੇ ਜਦ ਦੇਖਿਆ ਕਿ ਸਰਕਾਰ ਕਿਸੇ ਤੁਲੀ ਉਤੇ ਨਹੀਂ ਆਉਂਦੀ ਤਾਂ ਇਨ੍ਹਾਂ ਨੇ ਐਲਾਨ ਕਰ ਦਿਤਾ ਕਿ 15 ਅਗਸਤ 1971 ਨੂੰ ਆਪਣੀਆਂ ਮੰਗਾਂ ਲਈ ਮੁਜ਼ਾਹਰਾ ਕੀਤਾ ਜਾਵੇ। ਸਰਕਾਰ ਨੇ 14 ਅਗਸਤ ਦੀ ਰਾਤ ਨੂੰ ਸ. ਈਸ਼ਰ ਸਿੰਘ ਨੂੰ ਘਰ ਬੈਠਿਆਂ ਨੂੰ ਹੀ ਗ੍ਰਿਫ਼ਤਾਰ ਕਰ ਲਿਆ। ਚਾਚਾ ਜੀ ਨੂੰ ਇਨ੍ਹਾਂ ਦੇ ਦੋਸਤਾਂ ਨੇ ਕਿਹਾ ਕਿ ਚੂੰਕਿ ਉਹ ਮੁਜ਼ਾਹਰਾ ਸੰਤ ਫ਼ਤਹ ਸਿੰਘ ਵਲੋਂ ਕੀਤਾ ਜਾਣਾ ਹੈ ਤੇ ਉਹ ਮਾਸਟਰ ਤਾਰਾ ਸਿੰਘ ਦੇ ਸਾਥੀ ਰਹੇ ਹਨ, ਉਨ੍ਹਾਂ ਦਾ ਇਸ ਐਜੀਟੇਸ਼ਨ ਨਾਲ ਕੋਈ ਸੰਬੰਧ ਨਹੀਂ। ਉਹ ਸਰਕਾਰ ਨੂੰ ਇਹ ਗੱਲ ਦੱਸ ਕੇ, ਰਿਹਾਈ ਹਾਸਲ ਕਰ ਲੈਣ। ਪਰ ਚਾਚਾ ਜੀ ਦਾ ਜੁਆਬ ਸੀ "ਮੇਰੀ ਵਫ਼ਾਦਾਰੀ ਤੇ ਮੇਰਾ ਸਮਰਪਣ ਤਾਂ ਪੰਥ ਨਾਲ ਹੈ, ਮਾਸਟਰ ਤਾਰਾ ਸਿੰਘ ਜਾਂ ਸੰਤ ਫ਼ਤਹ ਸਿੰਘ ਨਾਲ ਨਹੀਂ। ਮੈਂ ਪੰਥ ਦੀਆਂ ਕੋਈ ਵੰਡੀਆਂ ਪਰਵਾਣ ਨਹੀਂ ਕਰਦਾ। ਇਸ ਲਈ ਸਰਕਾਰ ਨੂੰ ਇਹ ਕਹਿ ਕੇ ਰਿਹਾਈ ਹਾਸਲ ਨਹੀਂ ਕਰਾਂਗਾ।" ਅਖ਼ੀਰ ਸਰਕਾਰ ਨੇ ਇਨ੍ਹਾਂ ਨੂੰ 5 ਨਵੰਬਰ 1971 ਨੂੰ ਆਪਣੇ ਆਪ ਰਿਹਾ ਕਰ ਦਿੱਤਾ।

ਫਿਰ ਸਿੰਘਾਂ ਨੇ ਅਕਾਲੀ ਦਲ ਦੀ ਵੰਗਾਰ ਉਤੇ 15 ਨਵੰਬਰ 1971 ਨੂੰ ਪਾਰਲੀਮੈਂਟ ਦੇ ਸਾਹਮਣੇ ਮੁਜ਼ਾਹਰਾ ਕੀਤਾ। ਇਸ ਮੁਜ਼ਾਹਰੇ ਵਿਚ ਚਾਚਾ ਜੀ ਵੀ ਸ਼ਾਮਲ ਸਨ। ਸਰਕਾਰ ਨੇ ਇਨ੍ਹਾਂ ਮੁਜ਼ਾਹਰਾ ਕਾਰੀਆਂ ਉਤੇ ਅਥਰੂ ਗੈਸ ਵੀ ਛੱਡੀ ਤੇ ਲਾਠੀ ਚਾਰਜ ਵੀ ਕੀਤਾ। ਜਿਸ ਨਾਲ ਸ. ਈਸ਼ਰ ਸਿੰਘ ਸਖ਼ਤ ਜ਼ਖਮੀ ਹੋ ਗਏ ਤੇ ਇਨ੍ਹਾਂ ਨੂੰ ਤਿਹਾੜ ਜੇਲ ਵਿਚ ਭੇਜ ਦਿਤਾ ਗਿਆ। ਇਥੇ ਇਲਾਜ ਨਾ ਕੀਤੇ ਜਾਣ ਕਾਰਣ, ਇਹ 17 ਨਵੰਬਰ 1971 ਨੂੰ ਸ਼ਹੀਦ ਹੋ ਗਏ।

ਇਹ ਸੀ "ਸੇਵਕ ਕੀ ਓੜਕ ਨਿਬਹੀ ਪ੍ਰੀਤ"

## ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਪ੍ਰਬੰਧ ਅਧੀਨ ਚਲ ਰਹੇ ਟਰੱਸਟਾਂ ਦਾ ਕਾਰਜ ਖੇਤਰ

### *1. ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ*

ਹਰ ਸਾਲ ਸਿੱਖ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ ਧਰਮ, ਸਿੱਖ ਨੈਤਿਕਤਾ, ਸਿੱਖ ਇਤਿਹਾਸ ਤੇ ਸਭਿਆਚਾਰ ਬਾਰੇ ਪਿਛਲੇ ਸਾਲ ਵਿਚ ਛੱਪੀ ਸਭ ਤੋਂ ਵਧੀਆਂ ਪੁਸਤਕ ਨੂੰ 6100/- ਦਾ ਇਨਾਮ ਦਿੱਤਾ ਜਾਂਦਾ ਹੈ।

### *2. ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ*

ਵਾਰਸ਼ਕ ਖੋਜ-ਪੱਤਰ ਪ੍ਰਤਿਯੋਗਤਾ ਵਿਚ ਪਹਿਲੇ, ਦੂਜੇ ਤੇ ਤੀਜੇ ਸਥਾਨ ਉਪਰ ਆਉਣ ਵਾਲੇ ਖੋਜ-ਪੱਤਰਾਂ ਨੂੰ ਕ੍ਰਮਵਾਰ 2100/-,1500/- ਤੇ 1000/- ਰੁਪਏ ਦਾ ਇਨਾਮ ਤੇ ਹੋਰ ਕਈ ਉਤਸ਼ਾਹ ਦਵਾਊ ਇਨਾਮ ਦਿੱਤੇ ਜਾਂਦੇ ਹਨ।

### *3. ਮਦਰ ਆਫ਼ ਖਾਲਸਾ ਯਾਦਗਾਰੀ ਟਰੱਸਟ*

ਹਰ ਸਾਲ ਕਾਲਜ ਦੇ ਵਿਦਿਆਰਥੀਆਂ ਲਈ ਭਾਰਤ ਪੱਧਰ ਤੇ ਗੁਰਮਤਿ ਦਾ ਇਮਤਿਹਾਨ ਲੈ ਕੇ ਹਰ ਜ਼ੋਨ ਵਿਚੋਂ ਪ੍ਰਥਮ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ। ਇਹ ਇਮਤਿਹਾਨ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਵਲੋਂ ਆਯੋਜਿਤ ਕੀਤੇ ਜਾਂਦੇ ਹਨ।

### *4. ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ ਅਤੇ ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ*

ਇਨ੍ਹਾਂ ਵਲੋਂ ਵਿਭਿੰਨ ਸਥਾਨਾਂ ਉਪਰ ਕ੍ਰਮਵਾਰ ਵਕਤਾ ਤੇ ਲੇਖਕ ਕਾਰਜਸ਼ਾਲਾ ਲਗਾ ਕੇ ਨੌਜੁਆਨਾਂ ਨੂੰ ਸਿਖਲਾਈ ਦਿੱਤੀ ਜਾਂਦੀ ਹੈ। ਇਨ੍ਹਾਂ ਦਾ ਆਯੋਜਨ ਵੀ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਵਲੋਂ ਕੀਤਾ ਜਾਂਦਾ ਹੈ।

### *5. ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ*

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਰਾਹੀਂ ਵਿਭਿੰਨ ਕਾਲਜਾਂ ਤੇ ਸਕੂਲਾਂ ਵਿਚ ਵਿਦਵਾਨਾਂ ਵਲੋਂ ਗੁਰਮਤਿ ਅਥਵਾ ਗੁਰ-ਇਤਿਹਾਸ ਦੇ ਵਿਸ਼ਿਆਂ ਉਤੇ ਭਾਸ਼ਨ ਕਰਵਾਏ ਜਾਂਦੇ ਹਨ।

### *6. ਸ. ਨਰੈਣ ਸਿੰਘ ਯਾਦਗਾਰੀ ਟਰੱਸਟ*

ਸਕੂਲ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਅਤੇ ਗੁਰਮਤਿ ਕਾਲਜ ਦੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ।

# ਗੁਰੂ ਨਾਨਕ ਦੇਵ ਮਿਸ਼ਨ ਵਲੋਂ ਛਾਪੇ ਗਏ ਕੁੱਝ ਟ੍ਰੈਕਟ

| ਲੜੀ ਨੰ: | ਟ੍ਰੈਕਟ ਦਾ ਨਾਮ | ਕੀਮਤ |
|---|---|---|
| 441 | Five Gifts of the Gurus. | 4.00 |
| 451 | ਗੁਰਮਤਿ ਰਹੱਸਵਾਦ ਦਾ ਨਿਵੇਕਲਾ ਅਸਤਿਤਵ | 4.00 |
| 452 | ਵਿਦਿਆ ਦਾ ਖਾਲਸਾਈ ਸਿਧਾਂਤ | 4.00 |
| 458 | ਗੁਰਬਾਣੀ ਦਾ ਵਿਰਸਾ-ਜ਼ਮੀਰ ਦੀ ਆਜ਼ਾਦੀ | 5.00 |
| 460 | Human Hair And Modern Science | 6.00 |
| 461 | ਗੁਰਮਤਿ ਵਿਚ ਅਧਿਆਤਮਕ ਅਤੇ ਦੁਨਿਆਵੀ ਖੇਤਰ ਵਿਚ ਕਾਰਜ ਦੀ ਸੁਤੰਤਰਤਾ | 6.00 |
| 462 | ਗੁਰਮਤਿ ਵਿੱਚ ਤਖਤਾਂ ਦੀ ਮਹਾਨਤਾ | 6.00 |
| 465 | ਗੁਰਬਾਣੀ ਪਾਠ ਕਿਵੇਂ ਕਰੀਏ? | 4.00 |
| 466 | Why Am I a Sikh | 2.00 |
| 467 | ਬਾਣੀ ਨਾਮਦੇਵ ਜੀ | 8.00 |
| 468 | ਸੁਖਮਨੀ ਸਾਹਿਬ ਦਾ ਆਦਰਸ਼-ਮਨੁੱਖ-ਬ੍ਰਹਮ ਗਿਆਨੀ | 5.00 |
| 469 | ਪੰਜਾਬੀ ਸਭਿਆਚਾਰ ਦਾ ਵਿਸ਼ਵ ਦ੍ਰਿਸ਼ਟੀਕੋਣ | 8.00 |
| 470 | ਭਗਤ ਕਬੀਰ | 9.00 |
| 478 | ਸਿੱਖ ਸੱਭਿਆਚਾਰ-'ਸ' ਸੱਭਿਆਚਾਰ | 6.00 |
| 479 | 1699 ਦੀ ਵਿਸਾਖੀ | 10.00 |
| 480 | The Vision of Gursikh (The Disciple of the Guru) In Gurbani | 8.00 |
| 481 | ਭਾਈ ਮੱਖਣ ਸ਼ਾਹ ਲੁਬਾਣਾ | 6.00 |
| 483 | ਸ਼ਹੀਦੀ ਦਾ ਸੰਕਲਪ ਤੇ ਸਿੱਖ ਜੀਵਨ ਜਾਚ | 4.00 |
| 484 | Permanent Peace | |
| 485 } 486 | ਸਿੱਖੀ ਸਿੱਖਿਆ ਗੁਰਵਿਚਾਰ | 10.00 |
| 487 | ਜਥੇਦਾਰ ਅੱਤਰ ਸਿੰਘ | 6.00 |
| 488 | ਦਸਮ ਗ੍ਰੰਥ-ਸੰਖੇਪ ਨਿਰੀਖਣ | 6.00 |
| 489 | ਸਿੱਖ ਨਾਮ ਕੋਸ਼ | 6.00 |
| 497 | ਗੁਰਮਤਿ ਸੰਪੂਰਨ ਜੀਵਨ ਦਾ ਮਾਰਗ (ਸ. ਸੁਖਦੇਵ ਸਿੰਘ ਸ਼ਾਂਤ) | 6.00 |
| 498 | ਨਾਮ ਅੰਮ੍ਰਿਤ-ਖੰਡੇ ਦਾ ਅੰਮ੍ਰਿਤ | 6.00 |
| 499 | ਗੁਰਮਤਿ-ਸੰਪੂਰਨ ਜੀਵਨ ਦਾ ਮਾਰਗ (ਡਾ. ਇੰਦਰ ਜੀਤ ਸਿੰਘ ਵਾਸੂ) | 8.00 |